# ਚਣਾਕਯਾ-ਨੀਤੀ-ਦਰਪਣ

## ਅਤੇ

## ਹੋਰ ਜੀਵਨ ਜੁਗਤਾਂ





ਸੰਤ ਜਗਜੀਤ ਸਿੰਘ ਹਰਖੋਵਾਲ

# ਚਣਾਕਾ-ਨੀਤੀ-ਦਰਪਣ

# ਅਤੇ

# ਹੋਰ ਜੀਵਨ ਜੁਗਤਾਂ

ਸੰਪਾਦਕ:-

ਸੰਤ ਜਗਜੀਤ ਸਿੰਘ ਹਰਖੋਵਾਲ




ਪ੍ਰਕਾਸ਼ਕ



ਭਾ. ਚਤਰ ਸਿੰਘ ਜੀਵਨ ਸਿੰਘ

ਅੰਮ੍ਰਿਤਸਰ

# ਤਤਕਰਾ

# ਸੰਤ ਮਹਿਮਾਂ ਅਤੇ ਲੱਛਣ

*ਕਾਰਣ ਬੇਸ ਨਾ ਸੰਤ ਕਾ, ਪੰਥ ਨਹੀਂ ਪਹਿਚਾਨ॥*
*ਰਹੇ ਰਮਾ ਹਰੀ ਮੇਂ, ਬਹੀ ਸੰਤ ਜਨ ਜਾਨ॥*
*ਉਤਮ ਸੰਤ ਕਿਸਾਨ ਹੈ, ਹਿਤ ਕਾ ਹਲ ਚਲਾਇ॥*
*ਸੋਧੇ ਹਿਰਦੇ ਖੇਤ ਕੋ, ਬੀਜ ਸੁ ਨਾਮ ਰਮਾਇ॥*

**ਅਰਥ** : ਵੇਸ (ਪਹਿਰਾਵਾ) ਪਹਿਨਣ ਨਾਲ ਰਸਤੇ ਦੀ ਪਹਿਚਾਣ ਨਹੀਂ ਹੁੰਦੀ, ਨਾ ਆਪਣੇ ਆਪ ਨੂੰ ਸੰਤ ਕਹਾਇਆ ਜਾ ਸਕਦਾ ਹੈ। ਰਮੇ-ਜੋ ਹਰੀ ਨਿਰੰਕਾਰ ਨਾਲ ਮਿਲੇ, ਉਸ ਦਾ ਚਿੰਤਨ ਕਰੇ, ਉਸ ਨੂੰ ਸੰਤ ਜਨ ਜਾਨਣਾ ਕਰੋ। ਸੰਤ ਉਤਮ (ਸ੍ਰੇਸ਼ਟ) ਦਰਜੇ ਦਾ ਕਿਸਾਨ ਹੈ, ਪ੍ਰੇਮ ਦਾ ਹਲ ਚਲਾਉਂਦਾ ਹੈ, ਜਗਿਆਸੂ ਦੇ ਹਿਰਦੇ ਰੂਪੀ ਖੇਤ ਨੂੰ ਸੋਧਦਾ ਹੈ ਅਤੇ ਨਾਮ ਦਾ ਬੀਜ ਰਮਾਇ-ਬੀਜਦਾ ਹੈ। ਜਾਂ ਵੇਦ ਦੇ ਮਹਾਂਵਾਕਾਂ ਦਾ ਜਾਂ ਬ੍ਰਹਮ ਵਿਦਿਆ ਦਾ ਬੀਜ ਬੀਜਦਾ ਹੈ। ਸੋ ਐਸੇ ਮਹਾਂਪੁਰਸ਼ ਪੰਡਿਤ ਭਾਨ ਸਿੰਘ ਜੀ (ਕੋਕਰੀ), ਜ਼ਿਲ੍ਹਾ ਫਿਰੋਜ਼ਪੁਰ ਨੇ ਅਨੇਕਾਂ ਜਗਿਆਸੂਆਂ ਦੀ ਊਛਰ ਹਿਰਦੇ ਭੂਮੀ ਨੂੰ ਸੋਧ ਕੇ ਬ੍ਰਹਮ ਵਿਦਿਆ ਦੀ ਦਾਤ ਦੇ ਕੇ ਭਾਈ ਸੰਗਤ ਸਾਹਿਬ ਦੇ ਨਾਮ ਨੂੰ ਜਗਤ ਵਿਚ ਰੁਸ਼ਨਾਇਆ ਅਤੇ ਆਪ ਉਜਾਲੇ ਦਾ ਰੂਪ ਬਣ ਕੇ ਸਾਰੇ ਸੰਸਾਰ ਨੂੰ ਰੋਸ਼ਨੀ ਦੇ ਕੇ ਆਪਣੇ ਨਾਮ ਨੂੰ ਸਫਲ ਕੀਤਾ ਅਤੇ ਖਾਲਸਾ ਪੰਥ ਨੂੰ ਉਚਿਆਂ ਚੁਕਿਆ ਅਤੇ ਨਿਰਮਲ ਭੇਖ ਦੇ ਪਦਮ ਭੂਸ਼ਣ ਬਣੇ ਅਤੇ ਆਪਣੇ ਗਿਆਨ ਤੋਂ ਸੰਤ ਟਹਿਲ ਸਿੰਘ ਭਜਨਗੜ੍ਹ, ਸੁਵਾਮੀ ਗੰਗੇਸ਼ਨਰਾਨੰਦ-ਉਦਾਸੀ, ਪੰਡਿਤ ਸੁਹੇਲ ਸਿੰਘ ਵਰਗੇ ਜਿਤੇਂਦ੍ਰ, ਪੰਡਤ ਇੰਦ੍ਰ ਸਿੰਘ ਜੀ ਰਾਵਲਪਿੰਡੀ, ਸਵਾਮੀ ਹਰੀ ਪ੍ਰਕਾਸ਼ ਅਵਧੂਤ ਮੰਡਲ ਹਰਿਦੁਵਾਰ ਅਥਵਾ ਦੇਸ਼ ਦੇ ਬੇਅੰਤ ਹੀਰੇ ਪੈਦਾ ਕਰਕੇ ਭਾਰਤ 'ਤੇ ਉਦਗਾਰ ਕੀਤਾ ਅਤੇ ਰਿਣੀ ਕੀਤਾ।

***—ਜਗਦੀਸ਼ ਹਰੀ***

# ਪ੍ਰਾਰਥਨਾ

ਤੁਮੇਵ ਮਾਤਾ ਚ ਪਿਤਾ ਤੁਮੇਵ, ਤੁਮੇਵ ਬੰਧੂ ਸਚ ਸਖਾ ਤੁਮੇਵ ॥
ਤੁਮੇਵ ਬਿਦਿਆ ਦ੍ਰਬਣੰ ਤੁਮੇਵ, ਤੁਮੇਵ ਸਰਬੰ ਮਮ ਦੇਵ ਦੇਵ ॥
ਮੂਕੰ ਕਰੋਤੀ ਬਾਚਾਲੰ ਪੰਗ ਲਘੰਤੇ ਗਿਰਮ ॥
ਯਤ ਕ੍ਰਿਪਾ ਤਮਹੰ ਬੰਦੇ ਪਰਮਾਨੰਦ ਮਾਧਵਮ ॥

## ਸਤਿਗੁਰੂ ਮਹਿਮਾ ਅਤੇ ਸਤਿਗੁਰਾਂ ਦੀ ਅਸ਼ੀਰਵਾਦ ।

ਦੀਆ ਹੈ ਸਤਿਗੁਰ ਮੁਝੇ ਯਹ ਅੰਮ੍ਰਿਤ, ਪੀ ਲੇ ਜਿਸ ਕਾ ਜੀ ਚਾਹੇ॥
ਬਹਿ ਰਹੀ ਗਿਆਨ ਕੀ ਨਿਰਮਲ ਗੰਗਾ, ਧੋ ਲੇ ਮਨ ਜਿਸ ਕਾ ਜੀ ਚਾਹੇ॥
ਲੁਟਾਤੇ ਹੈਂ ਸਤਿਗੁਰ ਯਹ ਅਨਮੋਲ ਖਜ਼ਾਨਾ, ਲੂਟ ਲੇ ਜਿਸ ਕਾ ਜੀ ਚਾਹੇ॥
ਝੋਲੀ ਗਿਆਨ ਸੇ ਸਤਿਗੁਰ ਹੈਂ ਭਰਤੇ ਸਭ ਕੀ, ਭਰਾ ਲੇ ਜਿਸ ਕਾ ਜੀ ਚਾਹੇ॥
ਹੈ ਯਹ ਅਕਸੀਰ ਮਨ ਕੇ ਰੋਗੋਂ ਕੀ, ਖਾ ਲੇ ਜਿਸ ਕਾ ਜੀ ਚਾਹੇ॥
ਹੈ ਯਹ ਨੌਕਾ ਭਵ ਪਾਰ ਜਾਨੇ ਕੀ, ਹੋ ਲੇ ਪਾਰ ਜਿਸ ਕਾ ਜੀ ਚਾਹੇ॥

# ਧੰਨਵਾਦ !

ਮਰ ਜਾਊਂ ਮਾਂਗੂੰ ਨਹੀਂ ਅਪਨੇ ਦੇਹ ਕੇ ਕਾਜ ॥
ਪਰਮਾਰਥ ਕੇ ਮਾਂਗਤੇ ਮੋਹਿ ਨਾ ਆਵੈ ਲਾਜ ॥

ਧੰਨ ਉਹ ਮਨੁੱਖ ਹਨ ਜੋ ਆਪਣੀ ਨੇਕ ਕਮਾਈ ਵਿਚੋਂ ਭਗਵਾਨ ਕੇ ਰਸਤੇ ਪਰ ਧਨ ਖਰਚਤੇ ਹੈਂ ਅਤੇ ਦਾਨ ਕਰਕੇ ਆਪਣੀ ਮਾਇਆ ਅਸਮਾਨੀ ਬੈਂਕ ਮੇਂ ਰਖਤੇ ਹੈਂ । ਧਨ ਉਹ ਹੀ ਸਫਲ ਹੈ ਜੋ ਦਾਨ ਮੇਂ ਖਰਚ ਕੀਆ ਜਾਤਾ ਹੈ, ਬਾਕੀ ਸਭ ਇਥੇ ਹੀ ਧਰਾ ਧਰਾਇਆ ਰਹਿ ਜਾਤਾ ਹੈ। ਸੱਚਾ ਸਾਹਿਤ ਸਮਾਜ ਕੀ ਉਨਤੀ ਕੀ ਸ਼ਿਲਾ ਹੈ, ਇਸ ਗਿਆਨ ਜੱਗ ਮੇਂ ਜਿਸ ਨੇ ਆਪਣੇ ਧਨ ਦੀ ਆਹੂਤੀ ਦਿੱਤੀ ਹੈ ਉਹਨਾਂ ਸੱਜਣਾਂ ਦਾ ਹਾਰਦਿਕ ਧੰਨਵਾਦੀ ਹਾਂ ।

—ਜਗਦੀਸ਼ ਹਰੀ ਨਿਰਮਲੇ

# ਸਤਿਗੁਰੂ ਮਹਿਮਾਂ

—ਪਾਰਸ ਅਰ ਗੁਰੂ ਮੇਂ, ਬੜੋ ਅੰਤਰੋ ਜਾਨ ॥
ਪਾਰਸ ਲੋਹਾ ਕੰਚਨ ਕਰੇ, ਗੁਰੂ ਕਰੇ ਆਪ ਸਮਾਨ ॥
—ਗੁਰ ਸੇਵੇ ਸੋ ਸਾਹਿਬ ਪਾਵੇ, ਗੁਰ ਸੇਵਾ ਤੇ ਮਨ ਵੱਸ ਆਵੇ ॥
—ਗੁਰੂ ਕੁਮ੍ਹਾਰ ਸ਼ਿਸ ਕੁੰਭ ਵਤ, ਘੜ ਘੜ ਕਾਢਨ ਖੋਟ ॥
ਅੰਤਰ ਦਯਾ ਪ੍ਰੇਮ ਕੀ, ਬਾਹਰ ਮਾਰੇਂ ਚੋਟ ॥
—ਗੁਰ ਧੋਬੀ ਸ਼ਿਸ਼ ਕਪੜਾ, ਸਾਬੁਨ ਸਜਨ ਹਾਰ ॥
ਸੁਰਤ ਸ਼ਿਲਾ ਪਰ ਧੋਈਏ, ਨਿਕਸੇ ਰੰਗ ਅਪਾਰ ॥

ਗੁਰੂ ਕੀ ਅਵੱਸ਼ਕਤਾ :

—ਬਸਤੂ ਕਹੀਂ ਢੂੰਢੇ ਕਹਾਂ, ਕੇਹੀ ਬਿਧ ਆਵੇ ਹਾਥ॥
ਕਹੇ ਕਬੀਰ ਤਬ ਪਾਈਏ ਜਬ ਭੇਦੀ ਲੀਜੇ ਸਾਥ ॥
ਭੇਦੀ ਲੀਨਾ ਸਾਥ ਕਰ, ਦੀਨੀ ਬਸਤੂ ਲਖਾਇ ॥
ਕੋਟ ਜਨਮ ਕਾ ਪਥ ਥਾ, ਪਲ ਮੇਂ ਪਹੁੰਚਾ ਜਾਇ ॥
—ਗੁਰ ਸਾਚੇ ਕਾ ਜਿਸ ਪਰ ਸਾਇਆ,
ਤਿਸਨੇ ਗੁਪਤ ਖਜ਼ਾਨਾ ਪਾਇਆ॥
—ਕੁੰਭੇ ਬਧਾ ਜਲੁ ਰਹੈ, ਜਲ ਬਿਨੁ ਕੁੰਭ ਨ ਹੋਇ ॥
ਗਿਆਨ ਕਾ ਬਧਾ ਮਨੁ ਰਹੈ ਗੁਰ ਬਿਨੁ ਗਿਆਨੁ ਨ ਹੋਇ ॥ *(ਗੁਰਬਾਣੀ)*
—ਗੁਰ ਬਿਨ ਭਵਨਿਧ ਤਰੇ ਨਾ ਕੋਈ,
ਜੋ ਬਿਰੰਚ (ਬ੍ਰਹਮਾ) ਸ਼ੰਕਰ ਸਮ ਹੋਈ॥
—ਡੱਕੇ ਡੋਲੇ ਖਾਂਦੇ ਨੂੰ ਆਖਰ ਕਿਨਾਰਾ ਮਿਲ ਜਾਂਦਾ,
—ਰਾਹ ਦਿਖਾਵਣ ਦੇ ਲਈ, ਰੋਸ਼ਨ ਮਿਨਾਰਾ ਮਿਲ ਜਾਂਦਾ ॥
—ਏਕ ਨਜ਼ਰ ਤੇਰੇ ਕਰਮ ਦੀ ਡੁਬਿਆਂ ਨੂੰ ਤਾਰਦੀ ॥
—ਫੂਟੋ ਆਂਡਾ ਭਰਮ ਕਾ ਮਨਹਿ ਭਇਓ ਪਰਗਾਸੁ ॥ *(ਗੁਰਬਾਣੀ)*
ਕਾਟੀ ਬੇਰੀ ਪਗਹ ਤੇ ਗੁਰਿ ਕੀਨੀ ਬੰਦਿ ਖਲਾਸੁ ॥੧॥

ਗੁਰੂ ਭਰੋਸਾ—ਗੁਰ ਗੂੰਗੇ ਗੁਰੂ ਬਾਵਰੇ ਗੁਰੂ ਕੀ ਰਾਖੋ ਆਸ ॥
ਜੇ ਗੁਰ ਭੇਜੇ ਨਰਕ ਮੇਂ ਸਵਰਗ ਕੀ ਰਾਖੋ ਆਸ ॥

—ਜਗਦੀਸ਼ ਹਰੀ

# ਦੋ ਸ਼ਬਦ

*ਕਰਤੇ ਕੀ ਮਿਤਿ ਕਰਤਾ ਜਾਣੈ ਕੈ ਜਾਣੈ ਗੁਰੁ ਸੂਰਾ ॥*

(ਪੰਨਾ ੯੩੦)

ਕਰਤਾ ਪੁਰਸ਼ ਆਪ ਹੀ ਆਪਣੀ ਮਰਯਾਦਾ ਜਾਣਦਾ ਹੈ ਜਾਂ ਗੁਰੂ ਸੂਰਮੇ ਜਾਣਦੇ ਹਨ ।

*ਇਸ ਤੇ ਊਪਰਿ ਨਹੀ ਬੀਚਾਰੁ ॥*
*ਜਾ ਕੈ ਮਨਿ ਬਸਿਆ ਨਿਰੰਕਾਰੁ ॥*

(ਪੰਨਾ ੨੯੨)

**ਪੰਚਤੰਤਰ ਸ਼ਾਸ਼ਤਰ (ਨੀਤੀ ਸ਼ਾਸ਼ਤਰ)**

ਇਹ ਪੁਸਤਕ ਮਹਾਰਾਜਾ ਚੰਦਰ ਗੁਪਤ ਮੌਰੀਆ ਦੇ ਵਜ਼ੀਰ ਨੇ ਲਿਖੀ ਸੀ, ਇਸ ਨੂੰ ਚਣਾਕਾ ਰਾਜਨੀਤੀ ਕਹਿੰਦੇ ਹਨ, ਕਿਉਂਕਿ ਵਜ਼ੀਰ ਦਾ ਨਾਮ (ਚਾਣਕ) ਸੀ ।

ਇਸ ਗ੍ਰੰਥ ਨੂੰ ਭਾਸ਼ਾ ਵਿਚ ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰੀ ਕਵੀ ਸੈਨਾਪਤੀ ਜੀ ਨੇ ਭਾਸ਼ਾ ਵਿਚ ਸੁੰਦਰ ਛੰਦਾਬੰਦੀ ਵਿਚ ਲਿਖਿਆ ਸੀ, ਜਿਸ ਦੇ ਬੇਅੰਤ ਟੀਕੇ ਭਾਸ਼ਾ ਵਿਚ ਬੇਅੰਤ ਲਿਖਾਰੀਆਂ ਨੇ ਕੀਤੇ ਸਨ ।

ਵਿਦਿਆਰਥੀ ਸੱਜਣਾਂ ਦੀ ਪ੍ਰੇਰਨਾ ਤੋਂ ਦਾਸ ਨੇ ਵੀ ਇਸ ਪੁਸਤਕ ਦਾ ਟੀਕਾ ਲਿਖਣ ਦਾ ਨਿਮਾਣਾ ਜਿਹਾ ਯਤਨ ਕੀਤਾ ਹੈ, ਗਲਤੀ ਦੀ ਵਿਦਵਾਨ ਆਪ ਹੀ ਸੋਧ ਕਰ ਲੈਣ ।

੧੨ ਜੂਨ ੧੯੮੨, ਸ਼ਨੀਵਾਰ
ਨਾਨਕਸ਼ਾਹੀ ੫੧੩
ਖਾਲਸਾ ੨੮੪
ਹਿਜਰੀ ੧੪੦੨ ਸਾਕਾ ੧੯੦੪
ਬਿਕ੍ਰਮੀ ੨੦੩੯, ੩੦ ਜੇਠ

ਸੰਗਤਾਂ ਦਾ ਨਿਮਾਣਾ ਸੇਵਕ
**ਜਗਦੀਸ਼ ਹਰੀ ਨਿਰਮਲਾ ਸੰਤ**
ਡੇਰਾ ਬਾਬਾ ਕਰਮ ਸਿੰਘ ਜੀ ਹੋਤੀ ਮਰਦਾਨ
ਸੰਪ੍ਰਦਾਇ ਭਾਈ ਦਯਾ ਸਿੰਘ ਜੀ
(ਜੁਲਕਾ)
(ਡੱਲਾ ਨਿਵਾਸੀ) ਕਪੂਰਥਲਾ

*ਕਬੀਰ ਮੇਰਾ ਮੁਝ ਮਹਿ ਕਿਛੁ ਨਹੀਂ ਜੋ ਕਿਛੁ ਹੈ ਸੋ ਤੇਰਾ॥*
*ਤੇਰਾ ਤੁਝ ਕਉ ਸਉਪਤੇ ਕਿਆ ਲਾਗੈ ਮੇਰਾ॥*

(ਪੰਨਾ ੧੩੭੫)

# ਸਮਰਪਿਤ

ਸ੍ਰੀ ਮਾਨ ਪਰਮ ਪੂਜਯ ਪਾਦਯ ਬ੍ਰਹਮਨੇਸ਼ਠੀ ਬ੍ਰਹਮ ਸ੍ਰੋਤ੍ਰੀ ੧੦੮ ਵਿਦਿਆ ਮਾਰਤੰਡ ਨਵ ਨਿਆਇਕ ਆਚਾਰਜ ਸੰਤ ਮਹਾਰਾਜ ਪੰਡਤ ਭਾਨ ਸਿੰਘ ਜੀ ਮਹਾਰਾਜ ਕੋਕਰੀ ਵਾਲਿਆਂ ਦੇ ਕਰ ਕਮਲਾਂ ਵਿਚ ਸਮਰਪਿਤ ਕਰਦਾ ਹਾਂ, ਜਿਨ੍ਹਾਂ ਦੇ ਪਰਮ ਸ਼ਿਸ਼ ਵੇਦਾਂਤ ਦਰਸ਼ਨ ਸ਼ਾਸਤ੍ਰੀ ਸਵਾਮੀ ਪੰਡਤ ਸੁਹੇਲ ਸਿੰਘ ਜੀ ਪਾਸੋਂ ਦਾਸ ਨੇ ਵਿਦਿਆ ਪ੍ਰਾਪਤ ਕੀਤੀ ਅਤੇ ਸ਼ਾਸਤਰਾਂ ਦੀ ਵਿਆਖਿਆ ਕਰਨ ਦਾ ਮਹਾਨ ਬਲ ਪ੍ਰਾਪਤ ਕੀਤਾ। ਉਨ੍ਹਾਂ ਦੀ ਪਵਿੱਤਰ ਅਸ਼ੀਰਵਾਦ ਦਾ ਸਦਕਾ ਦਾਸ ਸਦਾ ਲਈ ਸੰਗਤਾਂ ਤੋਂ ਮਾਣ ਪ੍ਰਾਪਤ ਕਰ ਰਿਹਾ ਹੈ, ਇਸ ਲਈ ਮੈਂ ਤਿੰਨ ਕਾਲ ਉਨ੍ਹਾਂ ਦਾ ਰਿਣੀ ਹਾਂ।

(ਟੀਕਾ) ਲੇਖਕ ਅਤੇ ਅਨੁਵਾਦਕ,
ਆਪ ਦੇ ਦਵਾਰ ਦਾ ਦਾਸ : ਜਗਦੀਸ਼ ਹਰੀ
ਸੁਲਤਾਨਪੁਰ ਲੋਧੀ

ਸੰਤ ਬਾਬਾ ਜਗਦੀਸ਼ ਸਿੰਘ ਜੀ ਨੇ ਇਸ ਲੇਖਣੀ ਦੁਆਰਾ ਵਿਦਿਆਰਥੀ ਸੱਜਣਾਂ ਪਰ ਉਪਕਾਰ ਕੀਤਾ ਹੈ ਅਤੇ ਸਦਾ ਲਈ ਰਿਸ਼ੀ 'ਚਾਣਕ' ਅਤੇ ਮਹਾਰਾਜਾ ਚੰਦ੍ਰ ਗੁਪਤ ਮੋਰੀਆ ਅਤੇ ਪੁਰਾਤਨ ਭਾਰਤੀ ਸਭਿਅਤਾ ਨੂੰ ਜਾਗ੍ਰਤ ਕੀਤਾ ਹੈ, ਇਸ ਲਈ ਮੈਂ ਅਭਾਰੀ ਹਾਂ।

**ਸੰਤ ਜੈਦਿਆਲ ਸਿੰਘ ਜੀ**
ਪਰਮ ਸ਼ਿਸ਼ ਸੰਤ ਨਿਸਚਲ ਸਿੰਘ ਜੀ ਸੇਵਾ ਪੰਥੀ
ਡੇਰਾ ਸੰਤ ਪੁਰਾ
ਯਮੁਨਾ ਨਗਰ (ਜ਼ਿਲ੍ਹਾ ਅੰਬਾਲਾ)

ੴ ਸਤਿਗੁਰ ਪ੍ਰਸਾਦਿ ॥

ਇਕ ਜੋ ਅਦਵੈਤ ਸਰੂਪ ਦ੍ਵੈਤ ਤੋਂ ਰਹਿਤ ਓਅੰਕਾਰ ਸਾਰਿਆਂ ਦਾ ਪ੍ਰਕਾਸ਼ਕ ਅਤੇ ਲੋਕ ਪ੍ਰਲੋਕ ਵਿਚ ਰੱਖਿਆ ਕਰਨ ਵਾਲਾ (ਤ੍ਰੈਕਾਲ ਅਬਾਧ) ਨਾਸ ਤੋਂ ਰਹਿਤ ਰੋਗਾਂ ਦਾ ਨਾਸ ਕਰਨ ਵਾਲਾ ਸਤਿਗੁਰਾਂ ਦਾ ਪ੍ਰਸਾਦਿ ਕਿਰਪਾ ਤੋਂ ਪ੍ਰਾਪਤ ਹੁੰਦਾ ਹੈ।

# ਚਣਾਕਾ ਰਾਜਨੀਤ

ਚਣਾਕਾ ਰਿਖੀ ਜੀ ਦੀ ਰਾਜ ਸੱਤਾ ਨੂੰ ਚਲਾਉਣ ਵਾਲੀ ਨੀਤੀ ਮਰਯਾਦਾ, ਜਿਸ ਤੋਂ ਵੀਚਾਰ ਲੈ ਕੇ ਇਨਸਾਨ ਧਾਰਮਿਕ, ਸਮਾਜਕ, ਰਾਜਨੀਤਕ, ਵਿਵਹਾਰਕ ਅਤੇ ਪ੍ਰਮਾਰਥਕ ਪੱਖੋਂ ਵਾਕਫ ਹੋ ਕੇ, ਆਪ ਅਤੇ ਪਰਜਾ ਨੂੰ ਸੁਖ ਦੇ ਸਕੇ, ਐਸੀ ਸ੍ਰੇਸ਼ਟ ਸਰਬੋਤਮ, ਸਿਖਿਆਦਾਇਕ ਪੁਸਤਕ ਹੈ ਜਿਸ ਦਾ ਨਾਮ ਚਣਾਕਾ ਰਾਜਨੀਤ ਹੈ, ਇਸ ਦਾ ਟੀਕਾ ਕੀਤਾ ਜਾ ਰਿਹਾ ਹੈ।

ਮੂਲ (ਦੋਹਰਾ) :

*੧. ਪ੍ਰਣਵਤ ਹੋ ਸ੍ਰੀ ਬਿਸ਼ਨ ਕੋ ਜੋ ਤ੍ਰਿਲੋਕ ਕੇ ਰਾਇ ॥*
*ਚਣਾਕਾ ਭਾਖਾ ਕਰੋ ਜੋ ਤੁਮ ਹੋਹੁ ਸਹਾਇ ॥*

**ਔਖੇ ਪਦਾਂ ਦੇ ਅਰਥ** :- ਪ੍ਰਣਵਤ-ਨਮਸ਼ਕਾਰ ਹੋ। ਤ੍ਰਿਲੋਕ=ਤਿੰਨ ਲੋਕਾਂ। ਰਾਇ=ਰਾਜਾ ਰੂਪ, ਪ੍ਰਕਾਸ਼ ਰੂਪ।

**ਭਾਵ ਅਰਥ** :-ਜੋ ਰਾਜਾ ਰੂਪ ਪ੍ਰਕਾਸ਼ ਰੂਪ ਭਗਵਾਨ ਬਿਸ਼ਨੂੰ ਜੀ ਹਨ, ਉਨ੍ਹਾਂ ਨੂੰ ਮੈਂ ਨਮਸ਼ਕਾਰ ਕਰਦਾ ਹਾਂ, ਆਪ ਜੀ ਦਾਸ ਦੀ ਸਹਾਇਤਾ ਕਰਨ, ਭਾਵ ਸ੍ਰੇਸ਼ਟ ਬੁਧੀ ਦੀ ਦਾਤ ਬਖਸ਼ਣ, ਤਾਂ ਜੋ ਸੰਸਕ੍ਰਿਤ ਦੀ ਜੋ ਮੂਲ ਪੁਸਤਕ ਹੈ ਉਸ ਦੀ ਮੈਂ ਭਾਸ਼ਾ ਕਰ ਸਕਾਂ, ਇਹ ਕਵੀ ਸੈਨਾਪਤੀ ਜੀ ਕਹਿ ਰਹੇ ਹਨ।

***੨. ਬਹੁ ਸ਼ਾਸਤ੍ਰ ਅਵਲੋਕ ਕੈ ਸੁੰਦਰ ਬਚਨ ਨਿਕਾਰ ॥***
***ਰਾਜਨੀਤ ਸੰਬ੍ਰਹ ਕੋ ਬਰਨਨ ਕਰੋਂ ਬਿਥਾਰ ॥੨॥***

**ਔਖੇ ਪਦਾਂ ਦੇ ਅਰਥ** :-ਸ਼ਾਸ਼ਤਰ-ਧਰਮ ਗ੍ਰੰਥ। ਸ਼ਸਤਰ-ਹਥਿਆਰ। ਅਵਲੋਕ-ਦੇਖ ਕੇ। ਬਰਨਨ-ਕਥਨ ਕਰਨਾ। ਬਿਥਾਰ-ਵਿਸਥਾਰ।

**ਭਾਵ ਅਰਥ** :-ਬੇਅੰਤ ਪੁਸਤਕਾਂ ਦਾ ਅਧਿਐਨ ਕਰਕੇ, ਵਿਚਾਰ ਕਰਕੇ, ਸੁੰਦਰ ਬਚਨ ਗ੍ਰਹਿਣ ਕਰਕੇ ਬਹੁਤ ਸਾਰੀਆਂ ਰਾਜਨੀਤਕ ਵਿਚਾਰਾਂ ਵਿਸਥਾਰ ਪੂਰਬਕ ਵਰਨਣ ਕਰਾਂਗਾ।

*੩. ਛਪੈ ॥ ਜੋ ਯਿਹ ਸ਼ਾਸਤ੍ਰ ਪੜ੍ਹੈ ਸੋ ਨਰ ਚਾਤ੍ਰਤਾ ਪਾਵੈ ॥*
*ਜੋ ਯਿਹ ਸ਼ਾਸਤਰ ਪੜ੍ਹੈ ਪਰਮ ਉਪਦੇਸ਼ ਦ੍ਰਿੜਾਵੈ ॥*
*ਜੋ ਯਿਹ ਸ਼ਾਸਤ੍ਰ ਪੜ੍ਹੈ ਬਿਨਾ ਕਰਨਾ ਅਨਕਰਨਾ ॥*
*ਜਾਨੈ ਸੁਭ ਅਰ ਅਸੁਭ ਕਠਿਨ ਅਰ ਜਰਨਾ ॥*

**ਅਰਥ** :– ਇਸ ਸ਼ਾਸਤਰ ਨੂੰ ਪੜ੍ਹਨ ਵਾਲਾ ਪੁਰਸ਼ ਚਤਰਾਈ ਨੂੰ ਪ੍ਰਾਪਤ ਕਰ ਲੈਂਦਾ ਹੈ। ਇਸ ਸ਼ਾਸਤਰ ਦਾ ਅਧਿਐਨ ਕਰਨ ਵਾਲਾ ਉਹ ਵੱਡੇ ਉਪਦੇਸ਼ਾਂ ਨੂੰ ਮਨ ਵਿਚ ਦ੍ਰਿੜ ਕਰ ਲੈਂਦਾ ਹੈ। ਇਸ ਨੀਤੀ ਦਰਪਨ ਨੂੰ ਪੜ੍ਹਨ ਵਾਲਾ ਅਨਜਾਣ ਪੁਰਸ਼ਾਂ ਵਾਲੇ ਗਲਤ ਕਾਰਜ ਨਹੀਂ ਕਰੇਗਾ। ਭਲੇ ਬੁਰੇ ਕਰਮ ਦੀ ਪਹਿਚਾਣ ਕਰ ਲਵੇਗਾ। ਔਖਆਈ ਵਿਚ (ਜਰਨਾ) ਅਜਰ ਵਸਤੂ ਨੂੰ ਜਰ ਜਾਵੇਗਾ, ਭਾਵ– ਦੁਖ ਵਿਚ ਸੁਖ ਮਨਾਈ ਬਿਰਤੀ ਬਣਾ ਕੇ ਸਮਾਂ ਗੁਜ਼ਾਰ ਲਵੇਗਾ।

*੪. ਸਲੋਕ ॥ ਯਾਮਹਿ ਬੁਧ ਕੀ ਬ੍ਰਿਧ ਹੈ ਵਹੁ ਸ਼ਾਸਤਰ ਭਾਖਾ ਕਰੋਂ ॥*
*ਸਰਬਗਯ ਹੋਇ ਨਰ ਜੋ ਪੜ੍ਹੈ ਰਤਨ ਬਚਨ ਯਾ ਮੈ ਧਰੋਂ ॥*

**ਅਰਥ** :– ਇਸ ਪੋਥੀ ਨੂੰ ਅਰਥਾਂ ਸਹਿਤ ਵਿਚਾਰਨ ਨਾਲ ਬੁਧੀ ਦੇ ਗਿਆਨ ਵਿਚ ਬਹੁਤ ਵਾਧਾ ਹੋਵੇਗਾ, ਇਸ ਵਾਸਤੇ ਇਸ ਸ਼ਾਸਤਰ ਨੂੰ ਸਰਬ ਜਨਾਂ ਦੇ ਲਾਭ ਹਿਤ ਭਾਖਾ ਵਿਚ ਕਰ ਰਿਹਾ ਹਾਂ।

"ਸਰਬ ਜਨੋ ਕੇ ਹਿਤ ਕੀ ਕੀਜੈ, ਨਿਰਭੈ ਪਦ ਸੂਰਨ ਕੋ ਲੀਜੈ"

ਇਸ ਵਿਚ ਬੇਕੀਮਤੇ ਹੀਰਿਆਂ ਵਤ ਬਚਨ ਧਰੇ ਹਨ। ਜੋ ਪੁਰਸ਼ ਵੀ ਬਿਬੇਕ ਸਹਿਤ ਇਸ ਸ਼ਾਸਤਰ ਨੂੰ ਪੜ੍ਹੇਗਾ ਉਹ ਹਰ ਭਾਂਤ ਤੋਂ ਸੂਝਵਾਨ ਹੋ ਜਾਵੇਗਾ।

*੫. ਮੂਲ :– ਤਜਹੁ ਕੁਪੁਤ੍ਰ ਕੁਭਾਰਜਾ ਤਜਹੁ ਕੁਮਿਤ੍ਰ ਕੁਦੇਸ ॥*
*ਤਜਹੁ ਕੁਰਾਜ ਕੁਮੰਤ੍ਰ ਤਜਹੁ ਯਹ ਸਾਚੋ ਉਪਦੇਸ਼ ॥*

**ਅਰਥ** :– ਇਸ ਸਲੋਕ ਵਿਚ ਰਿਸ਼ੀ ਚਾਣਕ ਜੀ ਤਿਆਗ ਯੋਗ ਵਸਤੂਆਂ ਤੋਂ ਜਾਣੂ ਕਰਵਾਂਦੇ ਹਨ— ਭੈੜੀ ਆਦਤ ਵਾਲਾ ਪੁੱਤਰ, ਵਿਭਿਚਾਰਨ ਇਸਤ੍ਰੀ, ਖੋਟੀ ਰਾਇ ਦੇਣ ਵਾਲਾ ਮਿਤ੍ਰ, ਮਨਮੁਖਾਂ ਦੇ ਦੇਸ਼, ਖੋਟੇ ਕੁਨਿਆਂਕਾਰੀ, ਖੋਟੀ ਸਲਾਹ ਵਾਲੇ ਰਾਜਾ ਦੇ ਦੇਸ਼ ਨੂੰ ਛਡ ਦਿਉ, ਇਹ ਉਪਦੇਸ਼ ਕਸਵੱਟੀ ਅਨੁਸਾਰ ਸੱਚਾ ਉਪਦੇਸ਼ ਮੈਂਨੇ ਆਪ ਸਾਰਿਆਂ ਕੋ ਦੀਆ ਹੈ।

*੬. ਮੂਲ :– ਪੁਤਰ–ਕੁਪੁਤ੍ਰ, ਕੁਨਾਰਿ ਤ੍ਰਿਯਾ ਮਿਤ੍ਰ ਕੁਮਿਤ੍ਰ ਕੁਦੇਸ ॥*
*ਭੂਪ ਕੁਭੂਪ ਕੁਮੰਤ੍ਰੀਯਾ ਏਹ ਖਟ ਮਹਾਂ ਕਲੇਸ ॥*

**ਅਰਥ** :– ਇਹ ਛੇ ਵਸਤੂਆਂ ਲਾਹਨਤ ਜੁਗਤ ਹਨ— ਖੋਟਾ ਪੁੱਤਰ, ਭੈੜੀ ਇਸਤ੍ਰੀ, ਦੁਸ਼ਟ ਮਿੱਤ੍ਰ, ਖੋਟਾ ਦੇਸ਼, ਮੰਦਕਰਮੀ ਰਾਜਾ, ਖੋਟਾ ਸਲਾਹਕਾਰ, ਇਹ ਛੇ ਬੜੇ ਹੀ ਦੁਖਦਾਈ ਹਨ।

੭. ਮੂਲ :- *ਪਿੰਡ ਕੁਪੁਤ੍ਰ ਕੁਨਾਰਿ ਹਿਤ, ਸੁਖ ਕੁਮਿਤ੍ਰ ਕੁਦੇਸ ॥*
*ਅਭੈ ਕੁਰਾਜ ਕੁਮੰਤ੍ਰ ਹਿਤ ਤਜੀਅਹੁ ਦੇਸ਼ ਕਲੇਸ਼ ॥*

**ਅਰਥ** :-ਗ੍ਰਾਮ (ਨਗਰ) ਖੋਟੀ ਮੱਤ ਵਾਲਾ ਪੁੱਤਰ, ਵਿਭਚਾਰਨ ਇਸਤ੍ਰੀ ਨਾਲ ਪ੍ਰੀਤੀ, ਦੁਰਜਨ ਮਿਤ੍ਰ ਅਤੇ ਭੈੜਾ ਦੇਸ਼ ਇਥੋਂ ਸੁਖ ਦੀ ਆਸ ਕਿਥੇ, ਖੋਟੇ ਚਾਲਚਲਣ ਵਾਲਾ ਰਾਜਾ, ਮੰਦ ਕਰਮੀ ਸਲਾਹਕਾਰ— ਇਹ ਸਾਰੇ ਹੀ ਕਲੇਸ਼ ਉਤਪੰਨ ਕਰਨ ਵਾਲੇ ਹਨ। ਇਹ ਸਾਰੇ ਹੀ ਆਪਣੇ ਭਲੇ ਵਾਸਤੇ ਤਿਆਗਣ ਯੋਗ ਹਨ ਅਤੇ ਇਨ੍ਹਾਂ ਦਾ ਤਿਆਗ ਕਰ ਦੇਣਾ ਚਾਹੀਦਾ ਹੈ।

੮. ਮੂਲ :- *ਦੁਸ਼ਟ ਨਾਰਿ ਕੇ ਬੋਲਤੇ ਸਠ ਕੋ ਸਿਖਯਾ ਦੇਇ ॥*
*ਨਿੰਦਕ ਕੀ ਸੰਗਤ ਕੀਏ ਪੰਡਿਤ ਭੀ ਦੁਖ ਲੇਇ ॥*

**ਅਰਥ** :- ਨੀਚ ਇਸਤ੍ਰੀ ਦੇ ਮਨ ਨੂੰ ਸਾੜਵੇਂ ਵਾਕ, ਮੂਰਖ ਨੂੰ ਸਿਖਿਆ ਦੇਣੀ, ਨਿੰਦਕ ਲੋਕਾਂ ਦੀ ਸੰਗਤ ਕਰਨ ਨਾਲ ਵਿਦਵਾਨ ਸੱਜਣਾਂ ਨੂੰ ਵੀ ਕਲੇਸ਼ (ਦੁੱਖ) ਹੋਤਾ ਹੈ।

੯. ਮੂਲ :- *ਦੁਸ਼ਟ ਨਾਰਿ ਸਠ ਮਿਤ੍ਰ ਅਰ ਸੇਵਕ ਉਤਰ ਦੇਇ ॥*
*ਸਰਪ ਵਸੈ ਇਹ ਘਰ ਵਿਖੈ ਇਕ ਦਿਨ ਮ੍ਰਿਤੁ ਕਰੇਇ ॥*

**ਅਰਥ** :- ਜਹਾਂ ਪਰ ਦੁਸ਼ਟ ਇਸਤ੍ਰੀ ਕਾ ਨਿਵਾਸ ਹੋਵੇ, ਮੂਰਖ ਮਿਤ੍ਰ ਅਤੇ ਮੋਹਰੇ ਜਵਾਬ ਦੇਣ ਵਾਲਾ ਟਹਿਲੂਆ ਹੋਵੇ ਅਤੇ ਜਿਸ ਘਰ ਵਿਖੇ ਸਰਪ ਦਾ ਰਹਿਣਾ ਹੋਵੇ, ਇਨ੍ਹਾਂ ਪਾਸੋਂ ਇਕ ਦਿਨ ਜ਼ਰੂਰ ਇਨ੍ਹਾਂ ਤੋਂ ਅਵੱਲੜੀ ਮੌਤ ਹੋਵੇਗੀ।

੧੦ ਮੂਲ :- *ਨਾਰਿ ਹੋਇ ਪਰ ਪੁਰਖ ਰਤਿ ਦੁਸਟ ਵਸੈ ਘਰ ਮਾਂਹਿ ॥*
*ਨਦੀ ਤੀਰ ਕੇ ਖੇਤ ਕੋ ਕਛੂ ਭਰੋਸੋ ਨਾਂਹਿ ॥*

**ਅਰਥ** :- ਜਿਸ ਘਰ ਇਸਤ੍ਰੀ ਪਰ ਪੁਰਖਾਂ ਦੀ ਕੁਸੰਗਤ ਵਾਲੀ ਹੋਵੇ ਅਤੇ ਦੁਸ਼ਟ ਵਿਅਕਤੀ ਦਾ ਘਰ ਵਿਖੇ ਵਸੇਬਾ ਹੋਵੇ, ਨਦੀ ਦੇ ਕਿਨਾਰੇ ਦੀ ਫਸਲ ਹੋਵੇ, ਇਨ੍ਹਾਂ ਦਾ ਕੋਈ ਭਰੋਸਾ ਨਹੀਂ ਕਦੋਂ ਨਸ਼ਟ ਹੋ ਜਾਣ।

੧੧. ਮੂਲ :- *ਧਨ ਰਾਖੈ ਅਪਦਾ ਅਰਥ ਧਨ ਕਰ ਰਾਖੈ ਨਾਰਿ ॥*
*ਸਦ ਅਪਨੀ ਰਛਾ ਕਰੈ ਧਨ ਨਾਰੀ ਹਿਤਕਾਰ ॥*

**ਅਰਥ** :- ਧਨ ਨੂੰ ਵਿਪਤੀ ਕਾਲ (ਔਖੀ ਵੇਲੇ) ਲਈ ਸਾਂਭ ਕੇ ਰੱਖਣਾ ਚਾਹੀਦਾ ਹੈ। ਧਨ ਰਾਹੀਂ ਇਸਤ੍ਰੀ ਦੀ ਰੱਖਿਆ ਕਰੇ। ਬਿਪਤਾ ਸਮੇਂ ਧਨ ਅਤੇ ਇਸਤਰੀ ਤੋਂ ਆਪਣੀ (ਸਵੈਯ) ਰੱਖਿਆ ਕਰੇ।

੧੨. ਮੂਲ :- *ਏਕ ਤਜੇ ਕੁਲ ਕੇ ਲੀਏ, ਕੁਲ ਤਿਆਗੇ ਪੁਰ ਹੇਤੁ ॥*
*ਪੁਰ ਤਯਾਗੇ ਹਿਤ ਦੇਸ ਕੇ, ਦੇਸ ਤਜੇ ਅਪ ਹੇਤ ॥*

**ਅਰਥ** :- ਆਪਣੀ ਕੁਲ (ਖਾਨਦਾਨ) ਦੇ ਬਚਾਅ ਲਈ ਇਕ ਨੂੰ ਛੱਡ ਦੇਵੇ ਅਤੇ ਪਿੰਡ ਦੀ ਰਖਿਆ ਲਈ ਨਗਰ ਦਾ ਤਿਆਗ ਕਰ ਦੇਵੇ, ਦੇਸ਼ ਦੀ ਭਲਾਈ ਲਈ ਨਗਰੀ ਦਾ ਮੋਹ ਵੀ ਤਿਆਗ ਦੇਵੇ ਅਤੇ ਆਪਣੀ ਭਲਾਈ ਵਾਸਤੇ ਦੇਸ਼

ਨੂੰ ਵੀ ਛੱਡ ਕੇ ਦੌੜ ਜਾਵੇ ।

**੧੩. ਮੂਲ :–** ***ਬਿਰਤ ਨਹੀ ਬਾਧਵ ਨਹੀ; ਵਿਦਯਾ ਪ੍ਰਾਪਤ ਨਾਂਹਿ ॥***
***ਨਹਿ ਆਦਰ ਯਹ ਦੇਸ ਮਹਿ, ਕਿਉਂ ਬਸੀਏ ਤਿਹ ਮਾਂਹਿ ॥***

**ਅਰਥ :–** ਜਿਥੇ ਖਾਣ ਵਾਸਤੇ ਬਿਰਤ (ਰੋਟੀ) ਨਹੀਂ, (ਬਾਧਵ) ਪਿਆਰਾ ਸਨਬੰਧੀ ਭੀ ਨਹੀਂ ਹੈ, ਵਿਦਿਆ ਵੀ ਪ੍ਰਾਪਤ ਨਹੀਂ ਹੁੰਦੀ, ਅਤੇ ਜਿਸ ਦੇਸ਼ ਵਿਚ ਸਤਿਕਾਰ ਮਾਣ ਭੀ ਨਹੀਂ ਹੈ, ਫਿਰ ਐਸੀ ਜਗ੍ਹਾ ਵਿਚ ਕਿਉਂ ਵੱਸਣਾ ਹੈ ਜਿਥੇ ਕੋਈ ਲਾਭ ਹੀ ਨਹੀਂ ।

**੧੪. ਮੂਲ :–** ***ਏਕ ਪਾਇ ਧਰ ਦ੍ਰਿੜ ਕਰੈ ਤਬੈ ਉਠਾਵੈ ਔਰ ॥***
***ਜਬ ਲਗ ਆਗਾ ਦ੍ਰਿੜ ਨਹੀਂ ਤਬ ਲਗ ਤਜੇ ਨਾ ਠੌਰ ॥***

**ਅਰਥ :–** ਜਿਤਨੀ ਦੇਰ ਏਕ (ਪੈਰ) ਨੂੰ ਰੱਖ ਕੇ ਪ੍ਰਪੱਕ ਨਾ ਕਰ ਲਵੇ ਉਤਨੀ ਦੇਰ ਦੂਜਾ ਪਾਇ (ਪੈਰ) ਨਾ ਹਿਲਾਵੇ, ਭਾਵ ਜਦ ਤੀਕ ਇਕ ਕਾਰਜ ਵਿਚ ਬੰਦੇ ਨੂੰ ਸਫਲਤਾ ਨਾ ਮਿਲੇ, ਦੂਸਰਾ ਕਾਰਜ ਆਰੰਭ ਨਾ ਕਰੇ । ਪਹਿਲੇ ਦੀ ਪ੍ਰਪੱਕਤਾ ਬਾਅਦ ਦੂਸਰਾ ਸ਼ੁਰੂ ਕਰੇ । ਜਿਤਨੀ ਦੇਰੀ ਅਗਲਾ ਪਾਸਾ ਦ੍ਰਿੜ੍ਹ ਨਹੀਂ ਹੋਇਆ ਉਤਨੀ ਦੇਰ ਪਹਿਲੀ ਨਿਸ਼ਚੇ ਵਾਲੀ ਜਗ੍ਹਾ ਦਾ ਤਿਆਗ ਨਹੀਂ ਕਰਨਾ ਚਾਹੀਦਾ।

**੧੫. ਮੂਲ :–** ***ਜਾਹਿ ਸ਼ਾਹੁ ਨਹਿ ਨਦੀ ਨਹਿ ਵੈਦਯ ਜੋਤਕੀ ਨਾਂਹਿ ॥***
***ਨਹਿ ਰਹੀਐ ਤਿਹ ਦੇਸ ਮੈ ਚਾਰੋਂ ਨਹਿ ਜਹਿ ਮਾਂਹਿ ॥***

**ਅਰਥ :–** ਜਹਾਂ ਪਰ ਕੋਈ ਸ਼ਾਹੁ (ਸ਼ਾਹੂਕਾਰ) ਧਨੀ ਪੁਰਸ਼ ਨਹੀ ਹੈ, ਅਤੇ ਪਵਿੱਤ੍ਰ ਦੇਵ ਨਦੀ ਨਹੀਂ ਹੈ ਔਰ ਜਯੋਤਸ਼ੀ ਵੀ ਨਹੀਂ ਰਹਿਤਾ, ਜਿਸ ਜਗ੍ਹਾ ਇਹ ਚਾਰੇ ਵਸਤੂਆਂ ਨਹੀਂ, ਉਸ ਦੇਸ਼ ਵਿਚ ਕਦਾਪਿ ਨਹੀਂ ਰਹਿਣਾ ਚਾਹੀਦਾ ।

**੧੬. ਮੂਲ :–** ***ਅਤਿ ਤੇਜਸ੍ਵੀ ਨਿਰਪ ਤਜਹੁ, ਤਜੀਅਹੁ ਕਪਟੀ ਮੀਤ ॥***
***ਸ੍ਵਾਮੀ ਤਜਹੁ ਅਤਿ ਕ੍ਰਿਪਣ, ਕ੍ਰਿਤਘਨ ਸੋ ਕਿਆ ਪ੍ਰੀਤ ॥***

**ਅਰਥ :–** ਅਤਿਸ਼ੈ ਕਰਕੇ ਗੁਸੈਲਾ (ਗੁਸੇ ਵਾਲਾ ਰਾਜਾ) ਛੱਡ ਦਿਉ, ਖੋਟਾ ਦੁਰਾਚਾਰੀ ਮਿਤ੍ਰ ਵੀ ਤਿਆਗ ਦੇਵੋ, ਸੂਮ ਮਾਲਕ ਵੀ ਤਿਆਗ ਦਿਉ ਅਤੇ ਨਾ ਕੀਤੇ ਨੂੰ ਜਾਨਣ ਵਾਲੇ (ਕ੍ਰਿਤਘਨ) ਦੀ ਪ੍ਰੀਤੀ ਕਰਨ ਦਾ ਵੀ ਕੀ ਲਾਭ ਹੈ ।

**੧੭. ਮੂਲ :–** ***ਅਬ੍ਰਿਤ ਦੇਸ਼ ਕੋ ਤਯਾਗੀਏ, ਬ੍ਰਿਤ ਉਪੱਦਰਵੀ ਤਯਾਗ ॥***
***ਕ੍ਰਿਪਣ ਕ੍ਰਿਤਘਨੀ ਤਯਾਗ ਪੁਤਰ ਰਹਿਨ ਤਿਨ ਸੋ ਲਾਗ ॥***

**ਅਰਥ :–** ਜਹਾਂ ਪਰ ਉਪਜੀਵਕਾ (ਕੁਲੀ, ਗੁਲੀ, ਜੁਲੀ) ਨਹੀਂ, ਉਸ ਦੇਸ਼ ਦਾ ਤਿਆਗ ਕਰ ਦਿਉ, ਜਿਥੇ ਉਪਜੀਵਕਾ ਕਸ਼ਟ ਦੇਣ ਵਾਲੀ ਹੈ, ਉਸ ਥਾਂ ਦਾ ਵੀ ਤਿਆਗ ਕਰ ਦਿਉ, ਸ਼ੂਮ ਅਤੇ ਨਾ ਕੀਤਾ ਜਾਨਣ ਵਾਲਾ ਪੁੱਤਰ ਵੀ ਤਿਆਗ ਦੇਵੋ, ਇਨ੍ਹਾਂ ਨਾਲ ਮਿਲਾਪ ਰੱਖਣ ਦਾ ਕੀ ਲਾਭ ਹੈ ।

**੧੮. *ਮੂਲ :- ਛਾਡਿ ਜਾਹਿ ਧਨ ਕੈ ਗਏ ਪੁਤ੍ਰ ਮਿਤ੍ਰ ਹਿਤ ਨਾਰਿ ॥***
***ਧਨ ਆਵੈ ਜਬ ਪੁਰਖ ਪੈ, ਆਇ ਮਿਲੈ ਯੇਹ ਚਾਰ ॥***

**ਅਰਥ** :- ਧਨ ਦੇ ਨਾਸ ਹੋਣ ਤੋਂ ਪੁੱਤਰ, ਮਿਤ੍ਰ, ਇਸਤਰੀ ਸਭੇ ਪੁਰਸ਼ ਦਾ ਤਿਆਗ ਕਰ ਜਾਂਦੇ ਹਨ, ਜਦੋਂ ਫੇਰ ਕਿਤੇ ਧਨ ਦੀ ਪ੍ਰਾਪਤੀ ਹੋ ਜਾਵੇ ਤਾਂ ਚਾਰੇ ਫਿਰ ਆਣ ਮਿਲਦੇ ਹਨ ।

**੧੯. *ਮੂਲ :- ਨਰ ਦਾਤਾ ਮੈ ਚਾਤੁਰੀ, ਲਜਾ ਧਰਮ ਨਾ ਆਹਿ ॥***
***ਤਹਾਂ ਨਾ ਰਹੀਏ ਏਕ ਦਿਨ, ਜਸ ਜਿਹ ਪਾਂਚੋ ਨਾਂਹਿ ॥***

**ਅਰਥ** :- ਜਿਹੜੇ ਅਸਥਾਨ ਵਿਖੇ ਸੂਰਮਾ, ਦਾਨੀ, ਸਿਆਣਾ ਪੁਰਸ਼ ਨਹੀਂ ਹੈ, ਲਜਿਆ (ਸ਼ਰਮ) ਤੇ ਧਰਮ ਜਹਾਂ ਨਹੀਂ ਹਨ, ਜਿਸ ਠੌਰ ਪਰ ਇਹ ਪਾਂਚ ਨਹੀਂ ਹਨ ਵਹਾਂ ਪਰ ਏਕ ਦਿਨ ਭੀ ਨਹੀਂ ਰਹਿਣਾ ਚਾਹੀਦਾ ।

**੨੦. *ਮੂਲ :- ਬਾਂਧਵ ਪਰੀਛਾ ਭੀਰ ਹੈ, ਕਾਰਯ ਪਰੀਛਾ ਦਾਸ ॥***
***ਮਿਤ੍ਰ ਪਰੀਛਾ ਆਪਦਾ, ਤ੍ਰੀਯ ਪਰੀਛਾ ਧਨ ਨਾਸ ॥***

**ਅਰਥ** :- ਬਿਪਤਾ ਸਮੇਂ (ਬਾਂਧਵ) ਸਨਬੰਧੀਆਂ ਦੀ ਪਰੀਖਿਆ ਹੁੰਦੀ ਹੈ ਅਤੇ ਕਾਰਜਾਂ ਵਿਚ ਨੌਕਰਾਂ ਦੀ, ਦੁਖ ਵਿਚ ਮਿਤ੍ਰ ਦੀ ਪਰਖ ਅਤੇ ਧਨ ਦੇ ਨਾਸ ਹੋਣ ਸਮੇਂ ਇਸਤ੍ਰੀ ਦੀ ਪਰੀਖਿਆ ਹੁੰਦੀ ਹੈ ।

**੨੧. *ਮੂਲ :- ਰੋਗ, ਭੀਰ, ਦੁਰਭਿਖ ਮੈ ਰਾਜਦਵਾਰ ਸਨਮਾਨ ॥***
***ਰਹੈ ਰਾਜ ਬਿਗ੍ਰਹਿ ਬਿਖੇ ਸੋ ਬਾਂਧਵ ਤੂ ਜਾਨ ॥***

**ਅਰਥ** :- ਕਸ਼ਟ, ਬਿਪਤਾ, ਕਾਲ (ਅੰਨ ਸੰਕਟ) ਰਾਜ ਦਵਾਰੇ ਵਿਚ ਸਤਿਕਾਰ, ਮਾਨ ਵਿਚ ਦੇਸ ਔਰ ਜੰਗ ਦੇ ਕਾਲ ਵਿਚ ਜੋ ਸਹਾਇਕ ਹੋਵੇ ਉਹ ਅਸਲੀ ਰਿਸ਼ਤੇਦਾਰ ਹੈ ।

ਇਤਿ ਸ੍ਰੀ ਰਾਜਨੀਤ ਚਣਾਕਾ ਨਾਮ ਪ੍ਰਥਮ ਅਧਿਯਾਇ ॥

ਇਹ ਰਾਜ ਰਿਸ਼ੀ ਚਣਾਕਾ ਜੀ ਦਾ ਪਹਿਲਾ ਅਧਿਆਇ ਵਿਆਖਿਆ ਸਹਿਤ ਸੰਪੂਰਨ ਹੋਇਆ ਹੈ ।

☆

# ਦੂਸਰਾ ਅਧਿਆਇ ਪ੍ਰਾਰੰਭ

*ਦੋਹਰਾ ॥ ਲੋਭ ਮੂਢ ਸਹਸਾ ਕਪਟ ਝੂਠ ਅਵਿਦਿਆ ਅਸੌਚ ॥*
*ਸਾਤ ਦੋਖ ਯਹਿ ਨਾਰਿ ਸਦਾ ਸਹਾਇ ਕਰੋਚ ॥੧॥*

**ਅਰਥ** :- ਲੋਭ, ਮੂਢ (ਮੂਰਖਤਾ), ਸਹਸਾ (ਝੂਠਾ ਹਠ), ਕਪਟ (ਖੋਟਾਪਨ) ਅਵਿਦਿਆ (ਬੇਸਮਝੀ), ਅਸੌਚ (ਅਪਵਿਤ੍ਰਤਾ), ਅਗਰ ਔਰਤ ਇਨ੍ਹਾਂ ਸੱਤ ਦੋਸ਼ਾਂ ਸਹਿਤ ਭੀ ਹੈ ਫੇਰ ਵੀ ਉਸ ਦੀ ਸਹਾਇਤਾ ਕਰੋ ॥

*ਮੂਲ :- ਜੋ ਨਿਸਚੈ ਕੋ ਛਾਡ ਕੈ ਕਰੇ ਅਨਿਸਚੈ ਚਾਹਿ ॥*
*ਤਿਨਕਾ ਨਿਸਚਾ ਜਾਤ ਹੈ ਝੂਠ ਅਨਿਸਚੈ ਮਾਹਿ ॥੨॥*

**ਅਰਥ** :- ਜਿਹੜਾ ਵੀ ਵਿਅਕਤੀ ਨਿਸਚੈ ਭਾਵਨਾ ਦਾ ਤਿਆਗ ਕਰਕੇ ਅਤੇ ਅਸੰਭਵ (ਨਾ ਹੋਣ ਵਾਲੀਆਂ) ਕਾਮਨਾਵਾਂ ਨੂੰ ਚਾਹੁੰਦਾ ਹੈ ਐਸੇ ਪੁਰਸ਼ ਦੀਆਂ ਅਸਲੀ ਭਾਵਨਾਵਾਂ ਵੀ ਨਸ਼ਟ ਹੋ ਜਾਂਦੀਆਂ ਹਨ ।

*ਮੂਲ :- ਨਦੀ ਗਿਰਾਵੈ ਕੂਲ ਕੋ ਕੁਲਹਿ ਗਿਰਾਵੈ ਨਾਰਿ ॥*
*ਇਨਕਾ ਏਕ ਸੁਭਾਵ ਹੈ ਰਹੀਉ ਆਪ ਸੰਭਾਰ ॥੩॥*

**ਅਰਥ** :- ਦਰਿਆ ਆਪਣੇ ਕੰਢਿਆਂ ਨੂੰ ਢਾਹ ਦਿੰਦਾ ਹੈ । ਇਸਤ੍ਰੀ ਕੁਲ ਦਾ ਮਾਨ ਨਸ਼ਟ ਕਰ ਦਿੰਦੀ ਹੈ, ਤਾਂ ਤੇ ਦੋਹਾਂ ਦਾ ਏਕ ਹੀ ਸੁਭਾਵ ਹੈ । ਨਦੀ ਔਰ ਔਰਤ ਤੋਂ ਆਪਣਾ ਆਪ ਬਚਾ ਕੇ ਰੱਖਣਾ ਚਾਹੀਦਾ ਹੈ, ਇਹ ਦੋਨੋਂ ਸੀਮਾ ਤੋਂ ਬਾਹਰ ਹੋਈਆਂ ਕਿਸੇ ਦੀਆਂ ਮਿਤ ਨਹੀਂ ਹਨ ।

*ਮੂਲ :- ਚਾਰ ਪਦਾਰਥ ਮੈ ਕਛੂ, ਜਿਨਕੇ ਏਕੋ ਨਾਹਿ ॥*
*ਜਨਮ ਜਨਮ ਦੁਖ ਹੈ ਤਿਨੇ ਮਰਨ ਭਲੇ ਜਗ ਮਾਹਿ ॥੪॥*

**ਅਰਥ** :- (ਧਰਮ, ਅਰਥ, ਕਾਮ, ਮੋਕਸ਼) ਧਰਮ-ਪਰਮਾਰਥ ਦੀ ਸਿਧੀ । ਅਰਥ (ਮਾਇਆ), ਕਾਮ (ਸਭ ਤਰ੍ਹਾਂ ਦੀਆਂ ਕਾਮਨਾਵਾਂ), ਮੋਕਸ਼ (ਮੁਕਤੀ) ਈਸ਼ਵਰ ਪ੍ਰਾਪਤੀ ਸੰਸਾਰ ਬੋਧ ਦੀ ਨਵਿਰਤੀ ਤੋਂ ਹੁੰਦੀ ਹੈ । ਉਪਰੋਕਤ ਚਾਰੇ ਪਦਾਰਥਾਂ ਵਿਚੋਂ ਜਿਸ ਪਾਸ ਏਕ ਹੀ ਨਹੀਂ ਹੈ ਉਸ ਨੂੰ ਹਰ ਜਨਮ ਵਿਚ ਦੂਖ ਹੈ, ਉਸ ਪੁਰਸ਼ ਦਾ ਸੰਸਾਰ ਦਾ ਜੀਵਨ ਨਿਸਫਲ ਹੈ ਮਰਨਾ ਭਲਾ ਹੈ ।

*ਮੂਲ :- ਨਾਰੀ ਕੁਬਜ ਕਰੂਪ ਕੋ ਚਤੁਰ ਬਿਵਾਹਤ ਨਾਹਿ ॥*
*ਹੋਇ ਸਰੂਪ ਕੁਲਹੀਨ ਮੈ, ਬਯਾਹਤ ਨਹੀਂ ਸਰਮਾਇ ॥੫॥*

**ਅਰਥ** :- ਕੁਬੀ ਅਤੇ ਰੂਪ-ਰਹਿਤ ਇਸਤ੍ਰੀ ਨੂੰ ਸਿਆਣਾ ਪੁਰਸ਼ ਨਹੀਂ

ਵਿਆਹੁੰਦਾ । ਰਿਸ਼ੀ ਚਾਣਕ ਜੀ ਫੁਰਮਾਂਦੇ ਹਨ ਕਿ ਸੁੰਦਰ ਸਰੂਪ ਭਾਵੇਂ ਹੀਣੀ ਕੁਲ ਵਿਚ ਭੀ ਹੋਵੇ, ਚਤੁਰ ਪੁਰਸ਼ ਵਿਆਹ ਕਰਨ ਤੋਂ ਸ਼ਰਮਾਵੇ ਨਾ ।

*ਮੂਲ :- ਕੰਚਨ ਹੋਇ ਜੁ ਕੀਚ ਮੈ ਬਿਖ ਮੈ ਅੰਮ੍ਰਿਤ ਹੋਇ ॥*
*ਵਿਦਯਾ ਨਾਰੀ ਨੀਚ ਪੈ ਚਾਰੋਂ ਲੀਜੈ ਖੋਇ ॥੬॥*

**ਅਰਥ** :- ਗਾਰੇ ਵਿਚ ਸੋਨਾ ਹੋਵੇ ਅਤੇ ਜ਼ਹਿਰ ਵਿਚ ਅੰਮ੍ਰਿਤ ਹੋਵੇ, ਵਿਦਿਆ ਅਤੇ ਸੁੰਦਰ ਇਸਤ੍ਰੀ ਨੀਚ ਜਾਤੀ ਪਾਸ ਭੀ ਹੋਵੇ, ਇਹ ਚਾਰੇ ਚੀਜ਼ਾਂ ਹੀ ਗ੍ਰਹਿਣ ਕਰਨ ਯੋਗ ਹਨ ।

*ਮੂਲ :- ਪੁਰਖਨੀ ਤੇ ਦੁਗਣੀ ਛੁਧਾ ਸਹਸਾ ਛੈ ਗੁਨ ਨਾਰਿ ॥*
*ਬੁਧ ਚੌਗਣੀ ਨਾਰਿ ਮੈ, ਕਾਮ ਚਾਰ ਅਰ ਚਾਰ ॥੭॥*

**ਅਰਥ** :- ਪੁਰਖ ਨਾਲੋਂ ਇਸਤਰੀ ਵਿਚ ਭੁਖ ਦੋ ਗੁਣਾ ਜ਼ਿਆਦਾ ਹੈ, ਡਰ ਪੁਰਸ਼ ਤੋਂ ਛੇ ਗੁਣਾ ਵਧ ਹੈ, ਅਕਲ ਚਾਰ ਗੁਣਾ ਪੁਰਸ਼ ਤੋਂ ਵਧੇਰੇ ਹੈ ਅਤੇ ਕਾਮ ਅੱਠ ਗੁਣਾ ਜ਼ਿਆਦਾ ਹੈ ।

*ਮੂਲ :- ਦਾਨ ਸ਼ਕਤ ਭੋਜਨ ਸਕਤ ਭੋਗ ਸ਼ਕਤ ਰਤਿ ਜਾਇ ॥*
*ਉਤਮ ਤ੍ਰੀਯ ਭੋਗ ਜਗ ਬਨ ਤਪਸਾ ਫਲ ਆਹਿ ॥੮॥*

**ਅਰਥ** :- ਦਾਨ, ਭੋਜਨ (ਚੰਗੇ ਚੰਗੇ ਪਦਾਰਥਾਂ ਦਾ ਪ੍ਰਾਪਤ ਹੋਣਾ), ਖਾਣ ਦੀ ਸ਼ਕਤੀ, ਸੁੰਦਰ ਇਸਤ੍ਰੀ ਦੀ ਪ੍ਰਾਪਤੀ ਇਹ ਤਪ ਭਜਨ ਦੇ ਫਲ ਹਨ, ਈਸ਼ਵਰ ਭਗਤੀ ਤੋਂ ਬਿਨਾਂ ਪ੍ਰਾਪਤ ਨਹੀਂ ਹੁੰਦੇ ।

*ਮੂਲ :- ਆਗਿਆਕਾਰੀ ਪੁਤਰ ਹੋਇ, ਅਰ ਮਿਠ ਬੋਲੀ ਨਾਰਿ ॥*
*ਧਨ ਅਪਨੋ ਸੰਤੋਖ ਮਹ, ਤਾਹਿ ਸਵਰਗ ਸੰਸਾਰ ॥੯॥*

**ਅਰਥ** :- ਪੁੱਤਰ ਦਾ ਆਗਿਆਕਾਰੀ ਹੋਣਾ, ਮਿੱਠਾ ਬੋਲਣ ਵਾਲੀ ਸਤਵਾਦੀ ਇਸਤਰੀ ਦਾ ਹੋਣਾ, ਧਨ ਜਿਤਨਾ ਪ੍ਰਾਪਤ ਹੋਵੇ ਉਸੇ ਵਿਚ ਨਿਰਬਾਹ ਕਰਨਾ, ਸੰਤੋਖ ਹੋਣਾ, ਜਿਸ ਨੂੰ ਇਹ ਪ੍ਰਾਪਤ ਹੋ ਜਾਣ ਮਾਨੋ ਸੰਸਾਰ ਹੀ ਉਸ ਵਾਸਤੇ ਸਵਰਗ ਹੈ।

*ਮੂਲ :- ਪੁਤ੍ਰਨ ਪਾਲੈ ਸੋ ਪਿਤਾ, ਸੁਤ ਪਿਤ ਆਗਿਯਾ ਮਾਹਿ ॥*
*ਮਿਤ੍ਰ ਸੋ ਜੋ ਸਾਚਾ ਰਹੈ, ਨਾਰ ਪਤਿਬ੍ਰਤਾ ਮਾਹਿ ॥੧੦॥*

**ਅਰਥ** :- ਸ਼ਾਸਤਰ ਰੀਤੀ ਅਨੁਸਾਰ ਪੁੱਤਰਾਂ ਦੀ ਪਾਲਨਾ ਕਰਨ ਵਾਲਾ ਪਿਤਾ ਹੈ, ਆਗਿਆ ਦਾ ਪਾਲਣ ਕਰਨ ਵਾਲਾ ਪੁੱਤਰ ਹੈ, ਮਿੱਤਰ ਉਹ ਹੈ ਜੋ ਸੱਚ ਤੇ ਈਮਾਨ ਲਿਆਉਣ ਵਾਲਾ ਵਿਸ਼ਵਾਸ ਦਾ ਪਾਤਰ ਹੋਵੇ, ਇਸਤ੍ਰੀ ਉਹ ਹੈ ਜੋ ਪਤੀਬਰਤਾ ਧਰਮ ਦੀ ਪਾਲਣਾ ਕਰਨ ਵਾਲੀ ਹੋਵੇ ਅਥਵਾ ਸ੍ਰੇਸ਼ਟਾਚਾਰ ਵਾਲੀ ਹੋਵੇ ।

*ਮੂਲ :- ਮੁਖ ਮੀਠਾ ਪਾਛੇ ਕੁਟਲ, ਛਾਡ ਦੇਹੁ ਵਹ ਮਿਤ੍ਰ ॥*
*ਜਿਉ ਵਿਖ ਕੇ ਘਟ ਮੁਖ ਦੁਗਧ, ਤਿਉ ਤਿਹ ਜਾਨ ਚਰਿਤ੍ਰ ॥੧੧॥*

**ਅਰਥ** :- ਜੋ ਪੁਰਖ ਮੁਖ (ਸਨਮੁਖ) ਸਾਹਮਣੇ ਤਾਂ ਮਿਠੇ ਮਿਠੇ ਬਚਨ ਕਰੇ ਅਤੇ ਕੰਢ ਪਿਛੇ ਕੁਟਲ (ਟੇਢੇ) ਨੁਕਸਾਨਦਾਇਕ ਵਾਕ ਕਰੇ, ਅਜਿਹੇ ਮਿਤ੍ਰ ਨੂੰ ਛੱਡ ਦੇਣਾ ਚਾਹੀਦਾ ਹੈ, ਇਹ ਮਿਤ੍ਰ ਇਉਂ ਜਾਣੋ ਜਿਵੇਂ ਜ਼ਹਿਰ ਦੇ ਬਰਤਨ ਨੂੰ ਉਪਰੋਂ ਦੁਧ ਨਾਲ ਭਰਿਆ ਹੋਵੇ। ਇਨ੍ਹਾਂ ਦਾ ਵਿਸ਼ਵਾਸ ਨਹੀਂ ਕਰਨਾ ਚਾਹੀਦਾ।

***ਮੂਲ :- ਸ਼ਤ੍ਰ ਹੋਇਕੈ ਜੋ ਕਰੈ ਮਿਤ੍ਰਾਈ ਕੀ ਬਾਤ ॥***
***ਤਿਹ ਵਿਸਵਾਸ ਨ ਕੀਜੀਐ ਅੰਤ ਕਰੇ ਵਹੁ ਘਾਤ ॥੧੨॥***

**ਅਰਥ** :- ਦੁਸ਼ਮਨ ਹੋ ਕੇ ਜਿਹੜਾ ਸੱਜਣਤਾਈ ਦੀ ਗੱਲ ਕਰੇ, ਚਾਣਕ ਜੀ ਕਹਿੰਦੇ ਹਨ, ਉਸ ਪੁਰਸ਼ ਦਾ ਕਦੀ ਵੀ ਭਰੋਸਾ ਨਾ ਕਰੋ, ਸਮੇਂ ਪਰ ਉਹ ਆਪਣਾ ਵਾਰ ਜ਼ਰੂਰ ਕਰਦਾ ਹੈ।

***ਮੂਲ :- ਸ਼ਸਤ੍ਰ ਪਾਨ, ਸਿੰਗੀ, ਨਖੀ, ਨਦੀ, ਨ੍ਰਿਪਤ ਅਰੁ ਨਾਰਿ ॥***
***ਇਨ ਕਾ ਕਿਆ ਇਤਬਾਰ ਹੈ ਰਹੀਐ ਆਪ ਸੰਭਾਰ ॥੧੩॥***

**ਅਰਥ** :- ਹਥਿਆਰ ਵਾਲਾ ਪੁਰਸ਼ (ਪਾਨ) ਹੱਥਾਂ ਦਾ, ਸਿੰਗ ਵਾਲਾ ਜਾਨਵਰ ਅਤੇ ਨਹੁੰਆਂ ਵਾਲਾ ਜਾਨਵਰ, ਦਰਿਆ, ਰਾਜਾ, ਇਸਤ੍ਰੀ ਇਨ੍ਹਾਂ ਦਾ ਕੋਈ ਇਤਬਾਰ ਨਹੀਂ, ਦਾਨਸ਼ਮੰਦ ਨੂੰ ਇਨ੍ਹਾਂ ਤੋਂ ਸੰਭਲ ਕੇ ਰਹਿਣਾ ਚਾਹੀਦਾ ਹੈ।

***ਮੂਲ :- ਮਨ ਮੈ ਕਾਰਜ ਚਿਤਵਿਐ ਕਰੀਐ ਨ ਪ੍ਰਗਟਾਇ ॥***
***ਗੋਪ ਰਾਖੀਐ ਮੰਤਰ ਜਿਉ, ਪ੍ਰਗਟ ਬਿਫਲ ਹੋਇ ਜਾਇ ॥੧੪॥***

**ਅਰਥ** :- ਮਨ ਮੇਂ ਧਾਰੀ ਹੋਈ ਬਾਤ ਕਿਸੇ ਵੀ ਕਾਲ ਜ਼ਬਾਨ ਤੋਂ ਨਾ ਕਹੀਏ ਉਸ ਨੂੰ ਸਦਾ ਲੁਕਾ ਕੇ ਰੱਖਣਾ ਚਾਹੀਦਾ ਹੈ, ਜਿਵੇਂ ਮੰਤਰ ਨੂੰ ਗੁਪਤ ਰਖੀਦਾ ਹੈ, ਪ੍ਰਗਟ ਕਰਨ ਤੋਂ ਉਸ ਦੀ ਸ਼ਕਤੀ ਨਸ਼ਟ ਹੋ ਜਾਂਦੀ ਹੈ।

***ਮੂਲ :- ਸਰਪ ਕ੍ਰੂਰ ਹੈ ਜਗਤ ਮੈ ਖਲ ਸਰਪਨ ਤੇ ਕਰੂਰ ॥***
***ਸਰਪ ਕ੍ਰੂਰ ਕੋ ਮੰਤਰ ਹੈ ਖਲ ਕੋ ਮੰਤ੍ਰ ਨ ਮੂਰ ॥੧੫॥***

**ਅਰਥ** :- ਸਰਪ ਸੰਸਾਰ ਮੇਂ ਬੜਾ ਭਿਆਨਕ ਹੈ, ਪ੍ਰੰਤੂ ਮੂਰਖ ਆਦਮੀ ਸਰਪ ਨਾਲੋਂ ਵੀ ਜ਼ਹਿਰੀਲਾ ਹੈ, ਕਿਉਂਕਿ ਸਰਪ ਦੀ ਜ਼ਹਿਰ ਝਾੜਨ ਲਈ ਤਾਂ ਮੰਤ੍ਰ ਹੈ, ਪ੍ਰੰਤੂ ਮੂਰਖ ਦਾ ਕੋਈ ਦਾਰੂ ਨਹੀਂ, ਉਸ ਨੇ ਸਦਾ ਉਲਟ ਰਸਤੇ ਹੀ ਚੱਲਣਾ ਹੈ।

***ਮੂਲ :- ਮੂਰਖਤਾਈ ਕਸ਼ਟ ਹੈ, ਤਾਂਤੇ ਕਸ਼ਟ ਬਿਸ਼ੇਸ ॥***
***ਪ੍ਰਾਧੀਨਤਾ ਤੇ ਕਸ਼ਟ, ਜਪੈ ਸਦ ਕਲੇਸ਼ ॥***

**ਅਰਥ** :- ਦੁਨੀਆਂ ਤੇ ਮੂਰਖਪੁਣੇ ਦਾ ਬੜਾ ਦੁਖ ਹੈ ਇਸ ਨਾਲੋਂ ਵੀ ਵਧ ਕਸ਼ਟ ਪ੍ਰਾਧੀਨਤਾ (ਗੁਲਾਮੀ) ਵਿਚ ਹੈ, ਪਰਾਧੀਨ ਹੋਣਾ ਬਹੁਤ ਹੀ ਦੁਖਦਾਈ ਹੈ।

ਇਤਿ ਸ੍ਰੀ ਰਾਜਨੀਤੇ ਚਾਣਕਯ ਨਾਮ ਦੁਤੀਯੋ ਅਧਿਆਇ ॥੨॥

ਚਾਣਕ ਰਿਸ਼ੀ ਜੀ ਦਾ ਰਾਜਨੀਤ ਪੁਸਤਕ ਦਾ ਦੂਸਰਾ ਅਧਿਆਇ ਸਮਾਪਤ ਹੋਇਆ ॥੨॥

✲

# ਤੀਸਰਾ ਅਧਿਆਇ ਪ੍ਰਾਰੰਭ

*ਮੂਲ :- ਬਹੁ ਬਿਕਾਰ ਹੈ ਲਾਡ ਮੈ ਤਾੜਨ ਮੈ ਅਬਿਕਾਰ ॥*
*ਤਾਂਤੇ ਸੁਤ ਅਰ ਸਿਖ ਕੋ ਤਾੜਨ ਬਹੁ ਗੁਨਕਾਰ ॥੧॥*

**ਅਰਥ** :- ਗਲਤੀ ਤੋਂ ਰੋਕਣ ਲਈ ਤਾੜਨ ਵਿਚ ਦੋਸ਼ ਨਹੀਂ, ਲਾਡ ਵਿਚ ਕਈ ਦੂਸ਼ਣ ਹਨ। ਇਸ ਲਈ ਪੁੱਤਰ ਅਤੇ ਚੇਲੇ ਨੂੰ ਦੋਸ਼ ਨਿਵਿਰਤੀ ਲਈ ਤਾੜਨਾ ਸਦਾ ਹੀ ਕਾਫੀ ਗੁਨਕਾਰੀ ਹੈ।

*ਮੂਲ :- ਪਾਂਚ ਬਰਸ ਤਕ ਲਾਡ ਹੈ, ਤਾੜਨ ਹੈ ਖਟ ਮਾਂਹਿ ॥*
*ਪੁਤ ਮਿਤ੍ਰ ਤਬ ਹੋਤ ਹੈ ਜਬ ਖੋੜਸ ਤਕ ਜਾਹਿ ॥੨॥*

**ਅਰਥ** :- ਪਾਂਚ ਬਰਸ ਦੀ ਉਮਰ ਤੀਕ ਬੱਚੇ ਨੂੰ ਲਾਡ (ਪਿਆਰ) ਦੇਣਾ ਚਾਹੀਦਾ ਹੈ, ਖਟ ਤੋਂ ਭਾਵ ਛੇ ਸਾਲ ਤੋਂ ਲੈ ਕੇ ੧੬ ਸਾਲ ਤੀਕ ਘੂਰਨਾ ਯੋਗ ਹੈ। ਜਦੋਂ ਪੁੱਤਰ ੧੬ ਸਾਲ ਦੀ ਉਮਰ ਦਾ ਹੋ ਜਾਵੇ ਤਾਂ ਪੁੱਤਰ ਨੂੰ ਆਪਣੇ ਮਿੱਤਰ ਵਾਂਗੂ ਜਾਨਣਾ ਠੀਕ ਹੈ।

*ਮੂਲ :- ਤਬ ਲਗ ਵਿਦਿਆ ਕੋ ਪੜ੍ਹੋ ਜਬ ਲਗ ਘਟ ਮੈ ਪ੍ਰਾਨ ॥*
*ਜਾਂਹਿ ਧਨੀ ਪਹੁੰਚੈ ਨਹੀਂ ਤਹਿ ਪਹੁੰਚੈ ਵਿਦਵਾਨ ॥੩॥*

ਅਰਥ :- ਵਿਦਿਆ ਉਤਨੀ ਦੇਰ ਤੀਕ ਪ੍ਰਾਪਤ ਕਰਦੇ ਰਹਿਣਾ ਚਾਹੀਦਾ ਹੈ, ਜਿਤਨੀ ਦੇਰ ਘਟ ਹਿਰਦੇ ਵਿਚ ਪ੍ਰਾਣ ਕਲਾ ਕੰਮ ਕਰਦੀ ਹੈ। ਜਿਸ ਜਾਗਾ ਧਨੀ ਦੀ ਪਹੁੰਚ (ਗੰਮਤਾ) ਨਹੀਂ ਉਸ ਅਸਥਾਨ ਪਦਵੀ ਤੇ ਵਿਦਵਾਨ ਸੌਖਿਆਂ ਹੀ ਪਹੁੰਚ ਜਾਂਦਾ ਹੈ। ਵਿਦਿਆ ਰੂਪੀ ਧਨ ਸਾਰੇ ਧਨਾਂ ਨਾਲੋਂ ਸਰਬੋਤਮ ਹੈ।

*ਮੂਲ :- ਸਾਧ ਸਿੰਧ ਦੋਨੋਂ ਅਚਲ ਸਦਾ ਅੰਤ ਅਰੁ ਆਦਿ ॥*
*ਜਿਉ ਕਦਾਂਚ ਵਹੁ ਚਲੈ ਭੀ, ਤਉ ਨ ਤਜਹਿ ਮਰਯਾਦ ॥੪॥*

**ਅਰਥ** :- ਮਹਾਂਪੁਰਸ਼ਾਂ ਦਾ ਅਤੇ ਸਮੁੰਦਰ ਦਾ ਸੁਭਾਅ ਏਕ ਜੈਸਾ ਹੈ, ਦੋਨੋਂ ਆਦਿ ਅੰਤ (ਹਰ ਸਮੇਂ) ਇਕ ਰਸ ਰਹਿੰਦੇ ਹਨ, ਚਲਾਇਮਾਨ ਨਹੀਂ ਹੁੰਦੇ ਭਾਵ ਡੋਲਦੇ ਨਹੀਂ। ਅਗਰ ਜੇ ਕਦੇ ਚਲਾਇਮਾਨ ਹੋਣ ਭੀ ਤਾਂ ਭੀ ਮਰਯਾਦਾ ਦਾ ਉਲੰਘਣ ਨਹੀਂ ਕਰਦੇ, ਸਦਾ ਮਰਯਾਦਾ ਅੰਦਰ ਹੀ ਰਹਿੰਦੇ ਹਨ।

*ਮੂਲ :- ਰਾਖਤ ਇਸੀ ਨਮਿਤ ਨ੍ਰਿਪ ਜੋ ਮਾਨਸ ਕੁਲਵੰਤ ॥*
*ਉਨਤੇ ਬੁਰਾ ਨਾ ਹੋਤ ਹੈ ਸਦਾ ਆਦਿ ਅਰ ਅੰਤ ॥੫॥*

**ਅਰਥ** :- ਨ੍ਰਿਪ (ਰਾਜਾ ਲੋਕ) ਇਸ ਵਾਸਤੇ ਉਚੇ ਖਾਨਦਾਨ ਦੇ ਪੁਰਸ਼ ਨੂੰ ਨੌਕਰ ਰੱਖਦਾ ਹੈ, ਇਸ ਦਾ ਕਾਰਨ ਖਾਨਦਾਨੀ ਵਿਅਕਤੀ ਤੋਂ ਕਦੇ ਭੀ ਬੁਰਾ ਨਹੀਂ ਹੁੰਦਾ ਅਤੇ ਚੰਗੇ ਬੁਰੇ (ਭਾਵ ਕਸ਼ਟ) ਵੇਲੇ ਡੋਲਦਾ ਨਹੀਂ, ਸਦਾ ਇਕ ਰਸ ਵਫਾਦਾਰੀ ਦੀ ਅਵਸਥਾ ਵਿਚ ਰਹਿੰਦਾ ਹੈ ।

***ਮੂਲ** :- ਸੈਲ ਸੈਲ ਮਾਨਕ ਨਹੀਂ, ਗਜ ਗਜ ਮੋਤੀ ਨਾਹਿ ॥*
*ਬਨ ਬਨ ਮੈ ਚੰਦਨ ਨਹੀਂ, ਸਾਧ ਨਾ ਪੁਰ ਪੁਰ ਮਾਂਹਿ ॥੬॥*

**ਅਰਥ** :- ਇਸ ਦੋਹੇ ਵਿਚ ਰਿਸ਼ੀ ਚਾਣਕ ਜੀ ਦੁਰਲੱਭ ਵਸਤੂਆਂ ਦੀ ਪ੍ਰੋੜ੍ਹਤਾ ਕਰਦੇ ਹੋਏ ਉਚਾਰਨ ਕਰਦੇ ਹਨ ਕਿ ਸਾਰਿਆਂ ਪਹਾੜਾਂ ਉਪਰ ਹੀਰੇ ਨਹੀਂ ਹੁੰਦੇ ਅਤੇ ਹਰ ਇਕ ਹਾਥੀ ਦੇ ਮੱਥੇ ਵਿਚੋਂ ਮੋਤੀ ਪੈਦਾ ਨਹੀਂ ਹੁੰਦੇ, ਇਸੇ ਪ੍ਰਕਾਰ ਸਾਰਿਆਂ ਜੰਗਲਾਂ ਵਿਚ ਚੰਦਨ ਦਾ ਬ੍ਰਿਛ ਨਹੀਂ ਮਿਲਦਾ, ਸਿਰਫ ਮੈਸੂਰ ਸਟੇਟ (ਰਾਜ) ਦੇ ਜੰਗਲਾਂ ਵਿਚ ਕਿਤੇ ਕਿਤੇ ਚੰਦਨ ਪਾਇਆ ਜਾਂਦਾ ਹੈ, ਇਸੇ ਤਰ੍ਹਾਂ ਯੋਗ ਮਹਾਤਮਾ ਵੀ ਹਰ ਨਗਰੀ 'ਚੋਂ ਪ੍ਰਾਪਤ ਨਹੀਂ ਹੁੰਦੇ, ਇਹ ਸਭੇ ਵਸਤੂਆਂ ਅਮੋਲਕ ਹਨ, ਹਰ ਜਗ੍ਹਾ ਇਨ੍ਹਾਂ ਦਾ ਮਿਲਣਾ ਅਸੰਭਵ ਹੈ ।

***ਮੂਲ** :- ਦੇਸ ਦੇਸ ਮੇਂ ਨਾਰ ਹੈ ਦੇਸ ਦੇਸ ਮੇਂ ਜਾਤ ॥*
*ਵੈਸੋ ਦੇਸ ਨ ਦੇਖੀਐ ਜਹਾਂ ਸਹੋਦਰ ਭ੍ਰਾਤ ॥੭॥*

**ਅਰਥ** :- ਇਸਤ੍ਰੀਆਂ ਹਰ ਦੇਸ਼ ਵਿਚੋਂ ਪ੍ਰਾਪਤ ਹੋ ਸਕਦੀਆਂ ਹਨ ਅਤੇ ਔਰਤ ਕਿਸੇ ਵੀ ਜਾਤ ਦੀ ਹੋਵੇ ਪੁੱਤਰ ਪੈਦਾ ਹੋ ਸਕਦਾ ਹੈ, ਪ੍ਰੰਤੂ ਅਸਚਰਜ ਬਾਤ ਇਹ ਹੈ ਕਿ ਐਸਾ ਦੇਸ਼ ਨਹੀਂ ਮਿਲਦਾ ਜਿਥੋਂ ਸਕਾ ਭਰਾ ਇਕ ਪੇਟੋਂ ਜਨਮਿਆ ਪ੍ਰਾਪਤ ਹੋ ਸਕੇ । ਸਕਾ ਭਰਾ ਵੀ ਬੜਾ ਦੁਰਲੱਭ ਹੈ, ਇਸ ਲੀਏ ਰਾਮਚੰਦ੍ਰ ਜੀ ਲਛਮਣ ਕੇ ਲੀਏ ਰੋਏ ਸਨ ।

***ਮੂਲ** :- ਮੂਰਖ ਨਰ ਕੋ ਛਾਡ ਦੈ, ਪ੍ਰਗਟ ਦੁਪਰਾ ਪਸਇੰਗ ॥*
*ਜਿਉ ਅਦ੍ਰਿਸਟ ਕਾਂਟਾ ਚੁਭੈ, ਹਨੈ ਬਚਨ ਵਹੁ ਸ੍ਰਿੰਗ ॥੮॥*

**ਅਰਥ** :- ਮੂਰਖ ਪੁਰਸ਼ ਦੀ ਕੁਸੰਗਤ ਨੂੰ ਤਿਆਗਣਾ ਯੋਗ ਹੈ, ਕਿਉਂਕਿ ਅਕਲ ਹੀਣਾ ਹੋਣ ਕਰਕੇ ਪ੍ਰਗਟ ਹੀ ਦੋ ਪੈਰਾਂ ਵਾਲਾ ਪਸ਼ੂ ਹੈ, ਜਿਵੇਂ ਅਚਾਨਕ ਕੰਡਾ ਚੁਭਿਆ ਹੋਇਆ ਦੁਖ ਦਿੰਦਾ ਹੈ, ਇਸੇ ਤਰ੍ਹਾਂ ਹੀ ਮੂਰਖ ਆਪਣੇ ਕੁਤਰਕਾਂ ਰੂਪੀ ਵਾਰ ਦੁਆਰਾ ਖੋਟੇ ਵਾਕਾਂ ਰੂਪੀ ਦੁਖਦਾਈ ਸਿੰਗਾਂ ਨਾਲ ਤਕਲੀਫ ਦਿੰਦਾ ਹੈ ।

***ਮੂਲ** :- ਪੁੱਤਰ ਸੌਂਪੀਐ ਤੋਕਾ ਕੋ ਤਉ ਹੋਵੈ ਬੁਧਿਵਾਨ ॥*
*ਪੂਜ ਹੋਇ ਸਭ ਜਗਤ ਮੈ ਅਰ ਪਾਵੈ ਸਨਮਾਨ ॥੯॥*

**ਅਰਥ** :- ਪੁੱਤਰ ਦੀ ਭਲਾਈ ਵਾਸਤੇ ਉਸ ਨੂੰ ਸਦਾ ਲਈ ਕਿਸੇ ਵਿਦਵਾਨ ਪੁਰਸ਼ ਨੂੰ ਅਰਪਣ ਕਰਨਾ ਚਾਹੀਦਾ ਹੈ, ਜਿਸ ਤੋਂ ਸਿਖਿਆ ਪ੍ਰਾਪਤ ਕਰਕੇ ਪੁੱਤਰ ਸਾਰੇ ਜਗਤ ਦਾ (ਪੂਜ) ਸ਼ੋਮਣੀ ਅਤੇ ਸਨਮਾਨ-ਯੋਗ ਪਦਵੀ ਪ੍ਰਾਪਤ ਕਰ ਸਕੇ

*ਮੂਲ :- ਮਾਤ ਪਿਤਾ ਸੋ ਸਤ੍ਰ ਹੈ, ਪੁੱਤਰ ਪਢਾਵਤ ਨਾਹਿ॥*
*ਸੋਭਾ ਨ ਪਾਵਤ ਸਭਾ ਮਾਹਿ ਜਿਉ ਬਗ ਹੰਸਨ ਮਾਹਿ ॥੧੦॥*

**ਅਰਥ** :- ਜਿਹੜੇ ਮਾਤਾ ਪਿਤਾ ਪੁੱਤਰ ਨੂੰ ਵਿਦਿਆ ਨਹੀਂ ਪੜ੍ਹਾਂਦੇ ਉਹ ਪੁੱਤਰ ਦੇ ਅਸਲੀ ਦੁਸ਼ਮਣ ਹਨ, ਅਨਪੜ੍ਹ ਬੱਚਾ ਸਭਾ ਵਿਚ ਸੋਭਾ (ਮਾਨ) ਪ੍ਰਾਪਤ ਨਹੀਂ ਕਰ ਸਕਦਾ, ਜਿਵੇਂ ਹੰਸਨ (ਹੰਸਾਂ) ਦੀ ਸਭਾ ਵਿਚ ਬਗਲਾ ਸਤਿਕਾਰ ਨਹੀਂ ਲੈ ਸਕਦਾ, ਰੂਪ ਰੰਗ ਭਾਵੇਂ ਇਕ ਜੈਸਾ, ਪ੍ਰੰਤੂ ਗੁਣ ਕਰਮ ਦੀ ਭਿੰਨਤਾ ਹੈ, ਦੁਨੀਆਂ ਤੇ ਗੁਣ ਦੀ ਕਦਰ ਹੈ ਨਾ ਕਿ ਸਰੀਰਕ ਸੁੰਦਰਤਾਈ ਦੀ ।

*ਮੂਲ :- ਸਲੋਕ ਅਰਥ ਚਤੁਰਥ ਨਿਤ, ਪੜ ਛਾਡੈ ਬੇਨਾਗ ॥*
*ਨਿਤ ਕਰਮ ਤੈਸੋ ਕਰੇ ਬੁਧਵੰਤ ਬਡਭਾਗ ॥੧੧॥*

**ਅਰਥ** :- ਨਿਤ ਕਰਮ ਦੀ ਪ੍ਰਸੰਸਾ ਕਰਦੇ ਹੋਏ ਉਚਾਰਦੇ ਹਨ, ਵਿਦਿਆ ਉਹ ਹੀ ਸਫਲੀ ਹੈ ਜੋ ਰੋਜ਼ਾਨਾ ਇਕ ਸਲੋਕ ਜਾਂ ਚੌਥਾ ਹਿੱਸਾ ਭੀ ਬਿਨਾਂ ਨਾਗੇ ਪੜ੍ਹੇ ਵਿਚਾਰੇ, ਅਭਿਆਸ ਕਰੇ, ਇਸੇ ਭਾਂਤੀ ਨਿਤ ਕਰਨੇ ਨਾਲ ਉਹ ਵਿਅਕਤੀ ਵੱਡਿਆ ਭਾਗਾਂ ਵਾਲਾ ਅਤੇ ਸੂਝਵਾਨ ਬਣ ਜਾਂਦਾ ਹੈ, ਜਿਵੇਂ ਬੂੰਦ ਬੂੰਦ ਤਲਾਬ ਭਰ ਜਾਂਦਾ ਹੈ, ਇਸ ਤਰ੍ਹਾਂ ਥੋੜ੍ਹੀ ਥੋੜ੍ਹੀ ਵਿਦਿਆ ਸੰਚੈ ਕਰਨ ਨਾਲ ਤਲਾਬ ਭਰ ਜਾਂਦਾ ਹੈ।

*ਮੂਲ :- ਜਿਉ ਸੁਗੰਧ ਪੁਸ਼ਪੀ ਬਿਰਛ, ਸਭ ਬਨ ਕਰੇ ਸੁਗੰਧ ॥*
*ਤਿਉ ਸਪੁਤਰ ਤੇ ਹੋਤ ਹੈ ਆਨੰਦਤ ਕੁਲਬੰਧ ॥੧੨॥*

**ਅਰਥ** :- ਜੈਸੇ ਸੁਗੰਧੀ ਵਾਲਾ ਪੇੜ ਭਾਵ (ਚੰਦਨ) ਇਕੱਲਾ ਹੀ ਸਾਰੇ ਜੰਗਲ ਨੂੰ ਖੁਸ਼ਬੂਦਾਰ ਕਰ ਦਿੰਦਾ ਹੈ, ਤਿਉਂ ਹੀ ਇਕ ਵਿਦਵਾਨ ਪੁੱਤਰ ਦੀ ਵਿਦਿਆ ਤੋਂ ਸਾਰਾ ਪਰਿਵਾਰ ਸਤਿਕਾਰ ਪ੍ਰਾਪਤ ਕਰਦਾ ਹੈ। ਇਸ ਦੋਹੇ ਵਿਚ ਸਪੁੱਤਰ ਦੀ ਮਹਿਮਾ ਪ੍ਰਗਟਾਈ ਹੈ ।

*ਮੂਲ :- ਏਕ ਬਾਂਸ ਤੇ ਨਿਕਸ ਕੈ ਅਗਨਿ ਦਹੈ ਬਨ ਘਾਸ ॥*
*ਤਿਉ ਕਪੂਤ ਤੇ ਹੋਤ ਹੈ ਸਭ ਕੁਟੰਬ ਕੋ ਨਾਸ ॥੧੩॥*

**ਅਰਥ** :- ਰਿਸ਼ੀ ਜੀ ਕਥਨ ਕਰਦੇ ਹਨ, ਜਿਵੇਂ ਏਕ ਬਾਂਸ ਤੋਂ ਅੱਗ ਉਪਜ ਕੇ ਸਾਰੇ ਜੰਗਲ ਤੇ ਘਾਸ ਨੂੰ ਤਬਾਹ ਕਰ ਦਿੰਦੀ ਹੈ, ਇੰਝ ਹੀ ਖੋਟੀ ਬਿਰਤੀ ਵਾਲਾ ਪੁੱਤਰ ਗ੍ਰਿਹਸਤ ਰੂਪੀ ਜੰਗਲ ਵਿਚੋਂ ਪੈਦਾ ਹੋ ਕੇ ਸਾਰੀ ਕੁਲ ਦਾ ਦਰਜੋਧਨ ਵਾਂਗੂੰ ਨਾਸ ਕਰ ਦਿੰਦਾ ਹੈ। ਇਸ ਦੋਹੇ ਵਿਚ ਖੋਟੇ ਪੁੱਤਰ ਨੂੰ ਲਾਹਨਤਾਂ ਪਾਈਆਂ ਹਨ, ਜੰਗਲ ਦੀ ਅੱਗ ਦਾ ਨਾਮ ਦਾਵਾ ਹੈ, ਸਮੁੰਦ੍ਰ ਦੀ ਅੱਗ ਦਾ ਨਾਮ ਬਡਵਾ ਹੈ ਅਤੇ ਪੇਟ ਦੀ ਅੱਗ ਦਾ ਨਾਮ ਜਠਰਾ ਅਗਨੀ ਹੈ ।

*ਮੂਲ :- ਲੋਭੀ ਕੋ ਸੰਤੋਖ ਨਹੀਂ, ਦੁਸ਼ਟ ਚਿਤ ਕੋ ਧਰਮ ॥*
*ਭਾਗਹੀਨ ਕੋ ਅਰਥ ਨਹਿ, ਆਯੂ ਹੀਨ ਕੋ ਕਰਮ॥੧੪॥*

**ਅਰਥ** :- ਲੋਭੀ ਪੁਰਸ਼ ਹਮੇਸ਼ਾ ਸਬਰ ਸ਼ੁਕਰ ਤੋਂ ਹੀਣਾ ਹੈ, ਦੁਸ਼ਟ ਪਾਪਾਤਮਾ ਦੇ ਚਿਤ ਵਿਚ ਧਰਮ ਨਹੀਂ ਸਮਾਂਦਾ, ਭਾਗਾਂ ਤੋਂ ਹੀਣੇ ਨੂੰ ਧਨ ਦੀ ਪ੍ਰਾਪਤੀ ਨਹੀਂ ਹੁੰਦੀ. (ਉਮਰ) ਜਿਸ ਦੀ ਆਰਬਲਾ ਹੀ ਖਤਮ ਹੋ ਜਾਵੇ ਉਸ ਨੇ ਨਾਮਨਾ[1] ਵਾਸਤੇ ਕੀ ਕਰਮ ਕਰਨਾ ਹੈ ।

***ਮੂਲ :- ਭੈ ਸਥਾਨ ਦੁਰਭਿਖ ਮੇਂ, ਨਾਸ ਬੁਰੇ ਬਨ ਘੋਰ ॥***
***ਕਟਕ ਬਿਰਾਨਾ ਦੇਖ ਕੇ ਦੂਰ ਭਾਜ ਕਿਤ ਓਰ ॥੧੫॥***

**ਅਰਥ** :- ਅੰਨ ਸੰਕਟ ਮੇਂ ਸਭ ਜਗ੍ਹਾ ਭੈ-ਦਾਇਕ ਹਨ, ਦੁਰਭਿਖ (ਕਾਲ) ਅੰਨ ਸੰਕਟ ਭਿਆਨਕ ਜੰਗਲ ਮੌਤ ਦਾ ਕਾਰਨ ਹੁੰਦਾ ਹੈ, ਦੁਸ਼ਮਣ ਦੀ ਸੈਨਾ ਦੇਖ ਕੇ ਦੂਰ ਚਲੇ ਜਾਣਾ ਚਾਹੀਦਾ ਹੈ, ਇਨ੍ਹਾਂ ਤਿੰਨਾਂ ਹੀ ਸੱਮਿਆਂ ਵਿਚ ਇਨਸਾਨ ਨੂੰ ਅਸਥਾਨ ਤਬਦੀਲ ਕਰਕੇ ਜਾਨ ਬਚਦੀ ਹੋਵੇ ਤਾਂ ਬਚਾ ਲੈਣੀ ਚਾਹੀਦੀ ਹੈ।

***ਮੂਲ :- ਅੰਨ ਬਸਨ ਘਰ ਸੇਜ ਤ੍ਰਿਯ, ਪੰਕ ਬਿਰਾਨੇ ਤਯਾਗ ॥***
***ਫਾਡ ਦੀਜੀਏ ਦੇਖ ਕੈ, ਦੂਰੋ ਜਾਈਐ ਭਾਗ ॥੧੬॥***

**ਅਰਥ** :- ਰਿਸ਼ੀ ਜੀ ਤਿਆਗ ਯੋਗ ਵਸਤੂਆਂ ਤੋਂ ਜਾਣੂ ਕਰਵਾਂਦੇ ਹਨ, ਅੰਨ ਪਾਣੀ, ਕਪੜਾ, ਪਰਾਇਆ ਘਰ, ਪਰਾਈ ਸੇਜਾ, ਨਾਰੀ ਦਾ ਪਲੰਘ, ਇਹ ਆਪਣੇ ਨਾ ਹੋਣ ਕਾਰਣ ਤਿਆਗਣ ਯੋਗ ਹਨ । ਜਿਸ ਸਮੇਂ ਸੂਝ ਪੈ ਜਾਵੇ ਕਿ ਇਹ ਪਰਾਏ ਹਨ ਤਾਂ ਇਨ੍ਹਾਂ ਨੂੰ ਤਕ ਕੇ ਦੂਰੋਂ ਹੀ ਛੱਡ ਕੇ ਦੌੜ ਜਾਣਾ ਠੀਕ ਹੈ, ਨਹੀਂ ਤਾਂ ਲਾਹਨਤ ਦਾ ਥਾਂ ਹਨ ।

***ਮੂਲ :- ਜਿਹ ਠਾਕੁਰ ਪੂਜਾ ਨਹੀਂ, ਅਪਨਾ ਕਹਾ ਨਾ ਹੋਇ ॥***
***ਜਹਾਂ ਕਲਾ ਹੋਵੇ ਪ੍ਰਗਟ, ਤਹ ਸੰਪਤ ਰਹੈ ਨ ਕੋਇ ॥੧੭॥***

**ਅਰਥ** :- ਜੌਨਸੀ ਜਗ੍ਹਾ ਪਰ ਨਿਰੰਕਾਰ ਦਾ ਪੂਜਨ ਨਹੀਂ ਹੋਤਾ ਅਤੇ ਆਪਣਾ ਬਚਨ ਭੀ ਨਹੀਂ ਮੰਨਿਆ ਜਾਂਦਾ, ਜਿਥੇ (ਕਲ੍ਹਾ) ਝਗੜਾ ਹੀ ਹੁੰਦਾ ਰਹੇ, ਉਸ ਸਥਾਨ ਪਰ ਮਾਇਆ ਨਹੀਂ ਠਹਿਰਦੀ, ਉਥੇ ਸਦਾ ਦਰਿਦਤਾ ਹੀ ਨਿਵਾਸ ਕਰਦੀ ਹੈ ।

***ਮੂਲ :- ਸਾਧ ਕੁ-ਸੰਗਤ ਮੈ ਰਹੈ, ਤਿਸ ਨਾ ਬਿਕਾਰ ਲਗੰਤ ॥***
***ਜਿਉ ਚੰਦਨ ਸਰਪਨ ਵਿਖੇ, ਸੀਤਲਤਾ ਨ ਤਜੰਤ ॥੧੮॥***

**ਅਰਥ** :- ਮਹਾਂਪੁਰਸ਼ਾਂ ਨੂੰ ਕੁਸੰਗਤ ਵਿਚ ਰਹਿੰਦਿਆਂ ਵੀ ਵਿਕਾਰ ਨਹੀਂ ਛੂੰਹਦਾ ਪਹਿਲੀ ਬਾਤ ਤੋ ਯਹ ਹੈ ਮਹਾਤਮਾ ਕੁਸੰਗਤ ਵਿਚ ਜਾਣਗੇ ਕਿਉਂ, ਭਾਵ ਨਹੀਂ ਜਾਂਦੇ ਹਨ, ਅਵਕਾਸ਼ ਬਣ ਜਾਵੇ ਤਾਂ ਨਿਰਲੇਪ ਰਹਿੰਦੇ ਹਨ, ਜਿਵੇਂ ਚੰਦਨ ਦਾ ਪੇੜ ਸਰਪਾਂ ਨਾਲ ਘਿਰਿਆ ਹੋਇਆ ਵੀ, ਸੀਤਲਤਾ ਵਾਲਾ ਸੁਭਾਅ ਨਹੀਂ ਤਿਆਗਦਾ, ਤਿਵੇਂ ਹੀ ਸਾਧੂ ਇਕ-ਰਸ ਸ਼ਾਂਤ ਰਹਿੰਦੇ ਹਨ ।

*੧ ਵਡਿਆਈ*

*ਮੂਲ :- ਸੀਲਹ ਸਤ ਅਭਿਆਸ ਗੁਨ, ਮਿਤ੍ ਗ੍ਰਹੇ ਪੰਡਿਤ ॥*
*ਇਨਕੋ ਚੋਰ ਨ ਲਾਗਈ, ਏ ਪਾਂਚੋ ਧਨ ਨਿਤ ॥੧੯॥*

**ਅਰਥ** :- ਸਹਿਣਸ਼ੀਲਤਾ ਵਾਲਾ ਸੁਭਾਵ, ਸਤ ਵਸਤੂ ਦਾ ਅਭਿਆਸ, ਕੋਈ ਵੀ ਸ਼ੁਭ ਗੁਣ, ਸ਼ੁਭ ਗ੍ਰਹਿ, ਵਿਦਵਤਾ (ਕਿਸੇ ਪ੍ਰਕਾਰ ਦੀ ਹੋਵੇ) ਇਹ ਪੰਜੇ ਨਿਤ ਰਹਿਣ ਵਾਲੇ ਧਨ ਹਨ, ਇਨ੍ਹਾਂ ਨੂੰ ਚੋਰ ਆਦਿ ਨਹੀਂ ਚੁਰਾ ਸਕਦੇ, ਭਾਵ ਵਿਦਿਆ ਸੱਚਾ ਧਨ ਹੈ ।

ਇਤਿ ਸ੍ਰੀ ਰਾਜਨੀਤੇ ਚਾਣਕਯ ਨਾਮ ਤ੍ਰਿਤੀਯੇ ਅਧਿਆਇ ॥੩॥

☆

# ਚੌਥਾ ਅਧਿਆਇ ਪ੍ਰਾਰੰਭ

*ਮੂਲ :- ਬ੍ਰਹਮ ਮਹੂਰਤ ਉਠਿ ਨਰ, ਚਿੰਤਵੈ ਐਸੀ ਬਾਤ ॥*
*ਕੋ ਪ੍ਰਭ ਕੋ ਮੈ ਕੋਇ ਚਿਤ, ਕੈਸੇ ਮੁਕਤ ਕੋ ਪਾਤ ॥੧॥*

**ਅਰਥ** :- ਅੰਮ੍ਰਿਤ ਵੇਲੇ ਪੁਰਸ਼ ਨੂੰ ਉਠਕੇ ਇਨ੍ਹਾਂ ਗੱਲਾਂ ਦੀ ਚਿੰਤਨ (ਵੀਚਾਰ) ਕਰਨੀ ਚਾਹੀਦੀ ਹੈ ਕਿ ਪ੍ਰਭੂ ਕੌਣ ਹਨ, ਮੈਂ ਕੀ ਹਾਂ ਅਤੇ ਮੇਰਾ ਕਿਹਾ ਧਰਮ, ਕਿਹ ਚਿਤ (ਜਗਤ) ਹੈ, ਫਿਰ ਵੀਚਾਰੇ ਮੈਂ ਕਿਵੇਂ ਮਹਾਨ ਮੁਕਤੀ ਕੌਣ ਹੈ ਅਤੇ ਕਿਸਦਾ, ਕਰ ਸੱਕੀ ਕੀ ਬਾਤ ਹੈ, ਤਾਂ ਆਪਣੀ ਹੀ ਪੁਰ ਲਿਆ ਪ੍ਰਭੂ ਤੇ ਲਈ ਹਾਂ, ਕਰਮ ਕਰਕੇ ਹੀ ਧਰਮ ਹੈ, ਕਰਮ ਦੀ ਗਿਆਨ ਤੋਂ ਮੁਕਤ ਪ੍ਰਭੂ ਤਕ ਹੀ ਹੈ।

*ਮੂਲ :  ਪੜਨੇ ਗਿਨਣੇ ਸਗਲ ਗੁਨ, ਸਾਸਤ੍ਰ ਕੀ ਅਵਲੰਬਿ ॥*
*ਅਰਥ ਧਰਮ ਕਾਮ ਮੁਕਤ, ਇਨ ਮੇ ਕੁਸ਼ਲੀ ਹੋਇ ॥੨॥*

**ਅਰਥ** :  ਅਵਲੰਬਿ (ਸ਼ਾਸਤ੍ਰ ਦੇ ਆਸਰੇ ਤੇ) ਪੜ੍ਹਨਾ ਅਤੇ ਉਸ ਦੀ ਵੀਚਾਰ ਕਰਨੀ ਸਾਰੇ ਗੁਣ ਪ੍ਰਾਪਤ ਹੋ ਜਾਂਦੇ ਹਨ, ਲੇਕਿਨ ਧਰਮ, ਅਰਥ, ਕਾਮ, ਮੋਖ ਚਾਰੇ ਪਦਾਰਥ ਦੀ ਪ੍ਰਾਪਤੀ ਤੋਂ ਕੁਸ਼ਲ (ਮੁਕਤੀ) ਆਤਮਾ ਅਨੰਦੀ ਅਵਸਥਾ ਪ੍ਰਾਪਤ ਹੁੰਦੀ ਹੈ।

*ਮੂਲ :- ਸ੍ਵਨ ਸੁਨਨ ਅਰ ਧਰਮ ਪੁੰਨ, ਤੀਜਾ ਬੁਧ ਪ੍ਰਕਾਸ ॥*
*ਸ਼ੋਕ ਬਰਾਬਰ ਸ਼ਤ੍ਰ ਨਹਿ, ਇਨਕਾ ਕਰੇ ਬਿਨਾਸ ॥੩॥*

**ਅਰਥ** :- ਕੰਨਾਂ ਨਾਲ ਵਿਚਾਰ ਨੂੰ ਸੁਣ ਕੇ ਮਨ ਦੁਆਰਾ ਮੰਨਨ ਕਰੇ, ਧਰਮ ਵਿਚ ਪ੍ਰਵਿਰਤ ਹੋਣਾ, ਤੀਜਾ ਬੁਧੀ ਵਿਚ ਤਤ ਵਸਤੂ ਦਾ ਪ੍ਰਕਾਸ਼ ਹੋਣਾ, ਇਹ ਤਿੰਨੇ ਪਵਿੱਤ੍ਰ ਗੁਣ ਮੰਨੇ ਹਨ ਅਤੇ ਚਿੰਤਾ ਬਰਾਬਰ ਕੋਈ ਵੈਰੀ ਨਹੀਂ, (ਸ਼ੋਕ) ਇਨਸਾਨ ਦਾ ਅਸਲੀ ਸ਼ਤ੍ਰੂ ਹੈ, ਗੁਰਬਾਣੀ ਤਥਾ ਸ਼ਾਸਤ੍ਰਗ ਗਿਆਨ ਤੋਂ ਇਸ ਦਾ ਨਾਸ ਕਰੇ, ਨਹੀਂ ਤਾਂ ਇਹ ਪੁਰਸ਼ ਦੇ ਬੁਧੀ ਬਲ ਦਾ ਨਾਸ਼ ਕਰ ਦਿੰਦਾ ਹੈ, ਤਾਂਤੇ 'ਤਰਤੀ ਸ਼ੋਕ ਆਤਮ ਬਿਤ' ਸੁਰਤੀਆਂ ਕਥਨ ਕਰਦੀਆਂ ਹਨ, ਆਤਮ ਬੇਤਾ ਸ਼ੋਕ ਦਾ ਉਲੰਘਣ ਕਰ ਜਾਂਦਾ ਹੈ।

*ਮੂਲ :- ਰਿਣੀ, ਕੁਮਾਰੀ ਕੋ ਪਿਤਾ, ਜਿਹ ਸਿਰ ਵੈਰੀ ਹੋਇ ॥*
*ਇਹ ਤੀਨੋ ਕੇ ਨੈਨ ਮਹਿ ਨਿੰਦ੍ਰਹਿ ਭੀ ਨਾ ਹੋਇ ॥੪॥*

**ਅਰਥ** :- ਤਿੰਨ ਵਿਅਕਤੀਆਂ ਨੂੰ ਸੁਖ ਦੀ ਨੀਂਦ ਨਹੀਂ ਪੈਂਦੀ, ਪਹਿਲੇ ਕਰਜ਼ਾਈ, ਦੂਜਾ ਜਿਸ ਦੀ ਧੀ ਕੁਮਾਰੀ (ਕੁਆਰੀ) ਵਿਆਹੁਣ ਯੋਗ ਹੈ, ਤੀਸਰਾ

ਜਿਸ ਦੇ ਸਿਰ ਤੇ ਵੈਰੀ ਵੱਸਦਾ ਹੋਵੇ, ਇਨ੍ਹਾਂ ਤਿੰਨਾਂ ਨੂੰ ਹਮੇਸ਼ਾ ਫਿਕਰ ਹੋਣ ਕਰਕੇ ਰਾਤ ਦੀ ਨੀਂਦ ਨਹੀਂ ਪੈਂਦੀ ਅਰਥਾਤ ਸਦਾ ਦੁਖੀ ਰਹਿੰਦੇ ਹਨ। ਦੁਖੀ ਪੁਰਸ਼ ਸੁਆਦ ਦੀ ਨੀਂਦ ਨਹੀਂ ਸੌਂ ਸਕਦਾ।

*ਮੂਲ :- ਜਦਯਪਿ ਰੂਪ ਕਰੂਪ ਹੈ, ਮਾਸਨ੍ ਹੀਨ ਤਨ ਛਾਰ ॥*
*ਤਦਪਿ ਵਿਦਯਾਵਾਨ ਕੇ, ਸਭਾ ਮਾਹਿ ਅਧਿਕਾਰ ॥੫॥*

**ਅਰਥ :-** ਰੂਪ ਤੋਂ ਹੀਣਾ, ਸਮਾਨਤਾ ਤੋਂ ਰਹਿਤ, ਕਮਜ਼ੋਰ ਸਰੀਰ (ਛਾਰ), ਸਮਝਣ ਪਰਖਣ ਦੀ ਘਾਟ, ਜੇਕਰ ਵਿਦਵਾਨ ਹੋਣ ਕਾਰਨ, ਵਿਦਵਾਨਾਂ ਦੀ ਸਭਾ ਵਿਚ ਉਸ ਨੂੰ ਪੂਰਨ ਅਧਿਕਾਰ (ਸਨਮਾਨ) ਹੈ। ਵਿਦਵਾਨ ਦਾ ਵੱਡਾ ਗਹਿਣਾ ਵਿਦਿਆ ਹੀ ਜੋ ਪੁਰਸ਼ ਨੂੰ ਅਲੰਕਾਰ ਵਾਂਗੂ ਅਲੰਕ੍ਰਿਤ ਕਰਦੀ ਹੈ।

*ਮੂਲ :- ਸਯਾਲ ਸਭਾ ਮਹਿ ਸਿੰਘ ਜਿਉ ਕਾਗਨ ਮਾਹਿ ਮਰਾਲ ॥*
*ਪਸੁਨ ਮਾਹਿ ਸੋਹੈ ਨ ਜਿਮ ਮੂਰਖ ਮੈ ਪਾਂਚਾਲ ॥੬॥*

**ਅਰਥ :-** ਗਿਦੜਾਂ ਦੀ ਸਭਾ ਵਿਚ ਸਿੰਘ (ਸ਼ੇਰ) ਅਤੇ ਕਾਗਨ (ਕਾਵਾਂ) ਵਿਚ ਮਰਾਲ (ਹੰਸ), ਪਸ਼ੂਆਂ ਵਿਚ ਘੋੜਾ ਅਤੇ ਮੂਰਖ ਲੋਕਾਂ ਵਿਚ ਪਾਂਚਾਲ (ਪੰਡਿਤ) ਰਹਿਣ ਵਾਲਾ ਪ੍ਰਕਾਰ ਸੋਭਾ ਨਹੀਂ ਪਾਉਂਦੇ। ਜਿਵੇਂ ਕਿਹਾ ਹਰ ਇਕ ਜੀਵ ਆਪਣੇ ਆਪਣੇ ਸਮਾਜ ਵਿਚ ਸੋਭਾ ਪਾਉਂਦਾ ਹੈ। ਦੂਸਰੀ ਜਗ੍ਹਾ ਉਸ ਦੀ ਕਦਰ ਨਹੀਂ ਹੁੰਦੀ, ਤ੍ਰਿਸਕਾਰ (ਨਿਰਾਦਰ) ਦਾ ਜ਼ਰੂਰ ਹੋ ਜਾਵੇਗਾ, ਇਸ ਤੋਂ ਸਮਝਦਾਰ ਪੁਰਸ਼ਾਂ ਨੂੰ ਯੋਗਤਾ ਅਨੁਸਾਰ ਹੀ ਸੰਗਤ ਕਰਨੀ ਚਾਹੀਦੀ ਹੈ।

*ਮੂਲ :- ਹੰਸ ਕਮਲ ਸਭੂਹ ਮੈ, ਪਰਬਤ ਸਿੰਘ ਫਿਰਾਹਿ ॥*
*ਵੀਰ ਖੇਤ ਸੋਭੈ ਤਰੰਗ, ਪੰਡਿਤ ਸੁਜਨਨ ਮਾਹਿ ॥੭॥*

**ਅਰਥ :-** ਹਰ ਚੀਜ਼ ਅਸਥਾਨ ਭੇਦ ਤੋਂ ਸੋਭਦੀ ਹੈ, ਹੰਸ ਕਮਲਾਂ ਦੇ ਸੰਬੂਹ (ਝੁੰਡ) ਵਿਚ, ਸ਼ੇਰ ਪਹਾੜ ਤਥਾ ਜੰਗਲ ਵਿਚ, ਜਿਥੇ ਆਪਣੀ ਇੱਛਾ ਮੁਤਾਬਿਕ ਵਿਚਰਦਾ ਹੈ, ਇਸੇ ਪ੍ਰਕਾਰ ਪੰਡਿਤ ਵਿਦਵਾਨ ਬੰਦਿਆਂ ਦੀ ਸੋਭਾ ਵੀ (ਸੁਜਨਨ) ਸੱਜਣ ਪੁਰਸ਼ਾਂ ਵਿਚ ਹੈ। ਸੂਰਮਾ ਮੈਦਾਨ ਜੰਗ ਭੂਮੀ ਵਿਚ ਅਤੇ ਘੋੜਾ ਚੰਗੀ ਚਾਲ ਚਲਣ ਵਿਚ ਸੋਭਦਾ ਹੈ, ਇਹ ਉਪਰੋਕਤ ਸਭੇ ਚੀਜ਼ਾਂ ਯੋਗ ਅਸਥਾਨ ਤੇ ਯੋਗਤਾ ਪ੍ਰਾਪਤ ਕਰਦੀਆਂ ਹੋਈਆਂ ਸੋਭਾਦਾਇਕ ਹਨ।

*ਮੂਲ :- ਕੁਸ਼ਟ ਮਾਸ, ਜੂਰ ਮਾਹਿ ਘ੍ਰਿਤ, ਸੂਲ ਰੋਗ ਮਹਿ ਦਾਲ ॥*
*ਅਤੀਸਾਰ ਗੇਹੂੰ ਤਜੇ, ਦ੍ਰਿਗ ਦੂਖ ਮੈਥਨ ਟਾਲ ॥੮॥*

**ਅਰਥ :-** ਕੁਸ਼ਟ (ਕੋਹੜ) ਰੋਗ ਵਿਚ ਮਾਸ ਖਾਣਾ, ਬੁਖਾਰ ਸਮੇਂ ਘਿਉ ਦਾ ਸੇਵਨ, ਪੇਟ ਦਰਦ ਸਮੇਂ ਦਾਲ ਖਾਣੀ, ਮਰੋੜਾਂ ਵਿਚ ਕਣਕ ਦਾ ਫੁਲਕਾ ਖਾਣਾ, ਦੁਖਦੇ ਨੇਤਰਾਂ ਸਮੇਂ ਇਸਤ੍ਰੀ ਸਮਾਗਮ ਕੁਪਥ ਰੂਪ ਹਨ। ਉਪਰੋਕਤ ਬੀਮਾਰੀਆਂ ਤੋਂ ਬਚਣ ਲਈ ਇਨ੍ਹਾਂ ਚੀਜ਼ਾਂ ਦਾ ਤਿਆਗ ਕਰਨਾ ਜ਼ਰੂਰੀ ਹੈ। ਰਿਸ਼ੀ ਚਾਣਕ

ਜੋ ਨੇ ਖ਼ਰੀ ਸੁੰਦਰ ਵੀਚਾਰ ਤੰਦਰੁਸਤੀ ਵਾਸਤੇ ਲਿਖੀ ਹੈ ।

*ਮੂਲ :- ਕਫ ਨਾਸੇ ਬਿਆਯਾਮ ਤੇ, ਲੰਘਨ ਤੇ ਜੁਰ ਜਾਇ ॥
ਪਿਤ ਘਟੇ ਇਸ਼ਨਾਨ ਤੇ, ਤਨ ਮਰਦਨ ਤੇ ਬਾਇ ॥੯॥*

**ਅਰਥ** :- ਬਿਆਯਾਮ (ਕਸਰਤ ਕਰਨ ਤੋਂ ਕਫ ਘਟ ਜਾਂਦੀ ਹੈ । ਫਾਕਾ (ਲੰਘਨ ਤੋਂ) ਤਾਪ ਦੂਰ ਹੋ ਜਾਂਦਾ ਹੈ । ਪਿਤ (ਗਰਮੀ) ਇਸ਼ਨਾਨ ਕਰਨ ਤੋਂ ਦੂਰ ਹੋ ਜਾਂਦੀ ਹੈ. (ਮਰਦਨ) ਸਰੀਰ ਦੀ ਮਾਲਸ਼ ਕਰਨ ਤੋਂ ਬਾਇ ਘਟ ਜਾਂਦੀ ਹੈ । ਇਹ ਬਾਤ ਪਿਤ ਕਫ ਦਾ ਇਲਾਜ ਕੁਦਰਤੀ ਅਸੂਲਾਂ ਤੋਂ ਹੈ, ਧਾਰਨ ਕਰ ਲਵੋ ।

*ਮੂਲ :- ਜੰਨਤਾ, ਉਪਨੀਤਾ, ਨ੍ਰਿਪਤ, ਵਿਦਿਆ ਗੁਰ ਦੇ ਅੰਨ ॥
ਪਾਂਚ ਪਿਤਾ ਇਹ ਜਗਤ ਮੈਂ ਜੋ ਮਾਨੈ ਤਿਹ ਧੰਨ ॥੧੦॥*

**ਅਰਥ** :- ਜੰਨਤਾ (ਜਨਮ ਦਾਤਾ) ਭਾਵ ਪਿਤਾ, ਉਪਨੀਤਾ (ਜੰਞੂ) ਪਾਉਣ ਵਾਲਾ. ਤੀਜਾ ਦੇਸ਼ ਦਾ ਰਾਜਾ, ਚੌਥਾ ਵਿਦਿਆ ਗੁਰੂ ਅਤੇ ਅੰਨਦਾਤਾ-ਭੋਜਨ ਦੇਣ ਵਾਲਾ. ਇਹ ਪੰਜੇ ਸੰਸਾਰ ਦੇ ਪਿਤਾ ਮੰਨੇ ਹਨ । ਜਿਹੜਾ ਇਨ੍ਹਾਂ ਨੂੰ ਪਿਤਾ ਸਮਾਨ ਜਾਣ ਕੇ ਪੂਜਦਾ ਹੈ ਉਹ ਧੰਨ ਹੈ ।

*ਮੂਲ :- ਜਨਨੀ ਸਾਸ ਨ੍ਰਿਪ ਤ੍ਰਿਯਾ ਮਿਤ੍ਰ ਤ੍ਰਿਯਾ ਗੁਰ ਤੀਯ ॥
ਏਹ ਪਾਂਚੋ ਮਾਤਾ ਜਗਤ ਸਮਝ ਰਖੀਓ ਜੀਯ ॥੧੧॥*

**ਅਰਥ** :- ਜਨਮ ਦਾਤੀ, ਘਰ ਵਾਲੀ (ਪਤਨੀ) ਦੀ ਮਾਤਾ ਭਾਵ ਸੱਸ, ਰਾਜੇ ਦੀ ਰਾਣੀ. ਮਿਤ੍ਰ ਦੀ ਇਸਤ੍ਰੀ, ਗੁਰੂ ਦੇ ਘਰ ਵਾਲੀ, ਇਹ ਪੰਜੇ ਮਾਤਾ ਸੰਸਾਰ ਦੀਆਂ ਪੂਜਨੀਕ ਮੰਨੀਆਂ ਹਨ । ਇਸ ਵੀਚਾਰ ਨੂੰ ਸਦਾ ਮਨ ਵਿਚ ਰਖਿਉ ।

*ਮੂਲ :- ਕਟਨ, ਕੁਟਨ, ਤਾਪਨ, ਘਸਨ, ਸ੍ਵਰਨ ਪ੍ਰੀਛਾ ਚਾਰ ॥
ਮਨਨ ਸੀਲ ਕੁਲ ਕਰਮ ਏਹ ਪ੍ਰੀਛਾ ਪੁਰਖ ਬਿਚਾਰ ॥੧੨॥*

**ਅਰਥ** :- ਕਟਨ (ਕੱਟਨੇ) ਤੋਂ, ਕੁਟਨ=ਕੁਟਣਾ ਹਥੌੜੇ ਨਾਲ, ਤਾਪਨ=ਕੁਠਾਲੀ ਵਿਚ ਤਪਾਉਣਾ ਅਤੇ ਘਸਾ ਕੇ ਵੇਖਣ ਨਾਲ ਸੋਨੇ ਦੀ ਪਰਖ ਹੋ ਜਾਂਦੀ ਹੈ। ਮਹਾਂਪੁਰਸ਼ਾਂ ਦਾ ਬਚਨ ਮੰਨਣ ਨਾਲ ਅਤੇ ਨਰਮ ਸੁਭਾਵ ਤੋਂ ਚੰਗੀ ਕੁਲ (ਜਾਤੀ) ਦੀ ਚੰਗੇ ਮਾੜੇ ਕਰਮ ਦੀ ਕਿਰਿਆ ਤੋਂ ਪੁਰਖ ਵਿਚਾਰਿਆ ਜਾਂਦਾ ਹੈ ਕਿਤਨਾ ਯਥਾਰਥ ਹੈ ਅਤੇ ਕਿਤਨਾ ਝੂਠਾ ਹੈ। ਕਰਮ ਕਰੇ ਤਾਂ ਬੰਦਾ ਨਹਿ ਕਰੇ ਤਾਂ ਮੰਦਾ।

*ਮੂਲ :- ਅਗਨੀ ਦਾਹ ਤੋਰਨ ਕਠਿਨ ਏਤੀ ਸਹੈ ਸਜਾਇ ॥
ਕੰਚਨ ਤੁਲੈ ਜੋ ਗੁੰਜ ਸਿਉਂ ਯਿਹ ਦੁਖ ਸਹਿਓ ਨਾ ਜਾਇ ॥੧੩॥*

**ਅਰਥ** :- ਉਪਰਲੇ ਦੋਹੇ ਅਨੁਸਾਰ ਅਗਨੀ ਦਾ ਤਾਅ ਤੋੜਨਾ, ਟੁਕਣਾ, ਕਠਿਨ ਤੋਂ ਕਠਿਨ ਸਜ਼ਾ ਭੁਗਤ ਕੇ ਸੋਨਾ ਕਸਵੱਟੀ ਤੇ ਜਦੋਂ ਪਰਖਿਆ ਜਾਂਦਾ ਹੈ ਤਾਂ ਵਿਚਾਰੇ ਨੂੰ ਜਦੋਂ ਰੱਤੀਆਂ ਨਾਲ ਤੋਲਦੇ ਹਨ ਤਾਂ ਰੋਂਦਾ ਹੈ ਕਿ ਇਤਨੀ ਹੱਤਕ ਨਹੀਂ ਸਹੀ ਜਾਂਦੀ ਭਾਵ ਲਾਲੜੀਆਂ ਨਾਲ ਮੈਨੂੰ ਬੇਕੀਮਤੇ ਨੂੰ ਤੋਲਦੇ ਹਨ।

ਚਾਰ ਤਰ੍ਹਾਂ ਦੀਆਂ ਸਜ਼ਾਵਾਂ ਭੋਗ ਕੇ ਦੁਖ ਮਾਲੂਮ ਨਹੀਂ ਸੀ ਕੀਤਾ, ਰਿਸ਼ੀ ਜੀ ਦਾ ਭਾਵ ਹੈ ਕਿ ਜਦੋਂ ਵਿਦਵਾਨ ਨੂੰ ਯੋਗ ਸਥਾਨ ਦੀ ਪ੍ਰਾਪਤੀ ਨਾ ਹੋਵੇ ਤਾਂ ਉਸ ਨੂੰ ਬੜਾ ਦੁਖ ਹੁੰਦਾ ਹੈ, ਮਹਾਨ ਪੁਰਸ਼ਾਂ ਦੀ ਤੁਲਨਾ ਵੀ ਮਹਾਨ ਪੁਰਸ਼ਾਂ ਨਾਲ ਹੋਵੇ ਤਾਂ ਸੋਭਾ ਹੈ, ਨਹੀਂ ਤਾਂ ਕਲੇਸ ਹੀ ਹੁੰਦਾ ਹੈ। 'ਗੁਣੀ ਕੋਲ ਖਲਾਨ ਭੈ' ਭਾਵ ਗੁਣੀ ਨੂੰ ਮੂਰਖ ਦੀ ਤੁਲਨਾ ਤੋਂ ਭੈ ਹੈ।

*ਮੂਲ :- ਬਰਨੋਂ ਕਾ ਗੁਰ ਬ੍ਰਹਮਣ, ਬ੍ਰਹਮਣ ਕਾ ਗੁਰ ਆਗ ॥*
*ਨਾਰੀ ਕਾ ਗੁਰ ਕੰਤ ਹੈ, ਸਭਨਾ ਕਾ ਅਭਿਆਗ ॥੧੪॥*

**ਅਰਥ** :- ਤੀਨ ਬਰਣ (ਕਸ਼ਤ੍ਰੀ, ਵੈਸ਼, ਸ਼ੂਦ੍ਰ) ਤੀਨੋਂ ਕਾ ਗੁਰੂ ਬ੍ਰਾਹਮਣ ਹੁੰਦਾ ਹੈ ਬ੍ਰਾਹਮਣ ਦਾ ਗੁਰੂ ਅਗਨੀ ਦੇਵਤਾ ਹੈ, ਕਿਉਂਕਿ ਹੋਮ ਜੱਗ ਅਗਨ ਕਰਕੇ ਹੀ ਕੀਤੇ ਜਾਂਦੇ ਹਨ, ਇਸਤ੍ਰੀ ਦਾ ਗੁਰੂ ਆਪਣਾ ਪਤੀ ਹੁੰਦਾ ਹੈ। ਸਾਰਿਆਂ ਦਾ ਗੁਰੂ ਮਹਾਂਪੁਰਸ਼ (ਅਤਿਥੀ) ਹੁੰਦਾ ਹੈ।

*ਮੂਲ :- ਊਚ ਬਰਨ ਕੇ ਘਰ ਕੋਊ ਨੀਚ ਬਰਨ ਜੋ ਜਾਇ ॥*
*ਵਹ ਅਭਿਆਗਤ ਗੁਰ ਉਸ ਕਿਆ ਬਾਲਕ ਬ੍ਰਿਧਾਇ ॥੧੫॥*

**ਅਰਥ** :- ਰਿਸ਼ੀ ਜੀ ਫੁਰਮਾਂਦੇ ਹਨ, ਉਚੀ ਜਾਤੀ ਵਾਲੇ ਦੇ ਗ੍ਰਹਿ ਵਿਖੇ ਅਗਰ ਕੋਈ ਨਯੂਨ ਜਾਤੀ ਦਾ ਭੀ ਚਲਾ ਜਾਵੇ ਉਹ ਵੀ ਅਭਿਆਗਤ ਅਤਿਥੀ ਰੂਪ ਕਰਕੇ ਪੂਜੇ, ਕਿਉਂਕਿ ਉਹ ਉਸ ਵਾਸਤੇ ਗੁਰੂ ਰੂਪ ਹੁੰਦਾ ਹੈ, ਭਾਵੇਂ ਉਹ ਬਾਲ, ਤਰੁਣ ਜਾਂ ਬਿਰਧ ਅਵਸਥਾ ਦਾ ਹੋਵੇ, ਘਰ ਆਏ ਦਾ ਸਤਿਕਾਰ ਕਰਨਾ ਬਣਦਾ ਹੈ, ਅਤਿਥੀ ਆਉਣ ਤੋਂ ਆਸਣ ਛੱਡ ਕੇ ਉਸ ਦੇ ਸਤਿਕਾਰ ਅੱਗੇ ਜਾਣਾ, ਰਾਮ ਰਾਮ ਵਾਚਣੀ, ਆਸਣ ਦੇਣਾ, ਚਰਨ ਧੁਆਣੇ, ਚਰਨਾਮ੍ਰਿਤ ਪੀਣੀ, ਸੀਸ ਵਿਚ ਪਾਣੀ, ਨੇਤਰੀ ਛਿਟੇ ਮਾਰਨ, ਜਲ, ਭੋਜਨ ਲੋੜ ਅਨੁਸਾਰ ਛਕਾਉਣਾ, ਜਥਾ ਸ਼ਕਤਿ ਢੰਗ ਤੋਂ ਸੇਵਾ ਕਰਕੇ ਉਸ ਦੀ ਪ੍ਰਸੰਨਤਾ ਲੈਣੀ ਮਾਨੋ ਈਸ਼ਵਰ ਦੀ ਪ੍ਰਸੰਨਤਾ ਹੈ।

*ਮੂਲ :- ਸਤ੍ਰ ਮਿਤ੍ਰ ਚੰਡਾਲ ਅਰ ਘਾਤੀ ਚੋਰ ਜੁ ਹੋਇ ॥*
*ਆਵੈ ਬਲ ਵੈਸ ਪਰ ਸਭ ਅਭਿਆਗਤ ਸੋਇ ॥੧੬॥*

**ਅਰਥ** :- ਦੁਸ਼ਮਣ, ਦੋਸਤ, ਚੰਡਾਲ (ਕਰੂਰ ਦ੍ਰਿਸ਼ਟੀ ਵਾਲਾ), ਘਾਤੀ (ਨੁਕਸਾਨ ਪਹੁੰਚਾਣ ਵਾਲਾ) ਅਤੇ ਚੋਰ ਵੀ ਹੋਵੇ, ਪ੍ਰੰਤੂ ਅਗਰ (ਬਲੀ ਵੈਸ), ਭਾਵ ਲੰਗਰ ਪੱਕਦੇ ਆ ਜਾਵੇ, ਉਸ ਨੂੰ ਵੀ ਭੋਜਨ ਛਕਾਵੇ ਦੁਰਕਾਰੇ ਨਾ। ਲੰਗਰ ਵਰਤਦੇ ਤੇ ਆਇਆ ਪੁਰਸ਼ ਅਭਿਆਗਤ ਜਾਣੇ, ਕਿਉਂਕਿ ਭੁਖ ਸਭ ਨੂੰ ਇਕ ਸਮਾਨ ਹੀ ਲਗਦੀ ਹੈ, ਭਾਵੇਂ ਵੇਸਵਾ ਆਦਿ ਤੋਂ ਵੀ ਨੀਚ ਕਿਉਂ ਨਾ ਹੋਵੇ, ਅੰਨ ਦਾ ਅਧਿਕਾਰ ਸਭਦਾ ਏਕ ਹੈ ਅਤੇ ਛਕਣ ਤੋਂ ਸਭ ਕੋਈ ਆਖਦਾ ਹੈ ਅੰਨ ਦਾ ਦਾਤਾ ਸਦਾ ਸੁਖੀ। ਅੰਨੋ ਹੀ ਬ੍ਰਹਮ ਉਪਾਸਤੇ :- ਸੁਰਤੀ ਮੇਂ ਭੀ ਲਿਖਾ ਹੈ ਅੰਨ ਦੁਆਰਾ ਹੀ ਬ੍ਰਹਮ ਦੀ ਉਪਾਸ਼ਨਾ ਹੁੰਦੀ ਹੈ ਤਥਾ ਗੁਰੂ ਵਾਕ— ਜਪੀਐ ਨਾਮ ਅੰਨ ਕੇ ਸਾਦ

ਤਥਾ ਅੰਨੈ ਕੈ ਸੰਗਿ ਨੀਕਾ ਬੰਨ ਅਤੇ ਦੇਗ ਤੇਗ ਜਗ ਮੇਂ ਦੋਊ ਚਲੈ ਤਾਂਤੇ ਅੰਨ ਜਲ ਰਾਹੀਂ ਅਤਿਥੀ ਦਾ ਪੂਜਨ ਕਰੇ, ਲੋੜ ਅਨੁਸਾਰ ਮਾਇਆ ਬਸਤ੍ਰ ਭੇਟ ਦੇਵੇ, ਆਪਣੇ ਵਿਤ ਔਰ ਸ਼ਰਧਾ ਮੁਤਾਬਿਕ ॥ ਬਲੀ ਵੈਸ ਕਰਮ-- ਇਹ ਹੋਤਾ ਹੈ ਕਿ ਅੰਨ ਬਨਾਉਣ ਸਮੇਂ ਜੋ ਹਿੱਸਾ ਗਊਆਂ-ਕੁੱਤਿਆਂ ਵਾਸਤੇ ਕੱਢਿਆ ਜਾਵੇ ਉਸ ਕਰਮ ਨੂੰ ਵਿਦਵਾਨਾਂ ਨੇ ਬਲੀ ਵੈਸ ਕਰਮ ਕਿਹਾ ਹੈ ।

*ਮੂਲ :- ਪੰਚ ਹਾਥ ਸ਼ਕਟੀ ਤਜੈ, ਅਸ ਤਜੈ ਖਟ ਚਾਰ ॥*
*ਗਜ ਕੋ ਹਾਥ ਸਹੰਸ੍ਰ ਤਜ, ਦੁਰਜਨ ਦੇਸ ਬਿਸਾਰ ॥੧੭॥*

**ਅਰਥ** :- ਗੱਡੇ ਤੋਂ ਪੰਜ ਹੱਥ ਕੀ ਦੂਰੀ ਪਰ ਰਹਿਣਾ ਯੋਗ ਹੈ, ਘੋੜੇ ਤੋਂ ਦਸ ਹੱਥ ਪਰ੍ਹੇ ਰਹਿਣਾ ਚਾਹੀਦਾ ਹੈ, ਹਾਥੀ ਤੋਂ ੧੦੦੦ ਹੱਥ ਪਰ੍ਹੇ ਰਹੇ, ਬੁਰੇ ਆਦਮੀ ਦਾ ਦੇਸ਼ ਮਹੱਲਾ ਹੀ ਤਿਆਗ ਦੇਣਾ ਚਾਹੀਦਾ ਹੈ, ਇਹ ਸਭੇ ਆਪੋ ਆਪਣੇ ਬਲ ਮੁਤਾਬਿਕ ਨੁਕਸਾਨ ਪਹੁੰਚਾਂਦੇ ਹਨ । ਸੁਘੜ ਪੁਰਸ਼ ਵਿਚਾਰ ਤੋਂ ਹੀ ਕੰਮ ਲੈਂਦੇ ਹਨ ਅਤੇ ਸਮੇਂ ਅਨੁਸਾਰ ਵਰਤਦੇ ਹਨ ।

*ਮੂਲ :- ਤਪ ਬੇਦ ਬੇਦਾਂਤ ਜਪੁ, ਹੋਮ ਪਰਾਇਣ ਹੋਇ ॥*
*ਅਸ਼ੀਰਬਾਦ ਨਿਤ ਦੇਇ, ਜੋ ਰਾਜ ਪਰੋਹਤ ਹੋਇ ॥੧੮॥*

**ਅਰਥ** :- ਤਪ (ਤਪੱਸਿਆ ਕਰਨ ਵਾਲਾ), ਬੇਦ ਦਾ ਗਿਆਨੀ ਵੇਦਾਂਤ ਸ਼ਾਸਤ੍ਰ ਜਾਨਣ ਵਾਲਾ, ਜਪ ਕਰਨ ਵਾਲਾ, ਹਵਨ ਕਰਨ ਵਾਲਾ, ਪਰਾਇਣ ਇਨ੍ਹਾਂ ਗੁਣਾਂ ਦੇ ਆਸਰੇ ਰਹਿਣ ਵਾਲਾ ਅਤੇ ਅਸੀਸ ਦੇਣ ਵਾਲਾ, ਐਸਾ ਜੋ ਪੰਡਿਤ ਹੈ ਉਹ ਰਾਜਾ ਦਾ ਪੁਰੋਹਿਤ ਹੋਣ ਦੇ ਲਾਇਕ ਹੈ । ਐਸੇ ਉਤਮ ਗੁਣਾਂ ਵਾਲਾ ਪੁਰੋਹਿਤ ਹੋਣਾ ਚਾਹੀਏ। ਖੀਰ ਕੜਾਹ ਦੇ ਨਿਉਂਦੇ ਛਕਣ ਵਾਲੇ ਦਾ ਨਾਮ ਪੁਰੋਹਿਤ ਨਹੀਂ ਹੈ।

*ਮੂਲ :- ਚਤੁਰ ਧੀਰ ਪਰਬੀਨ ਪਟ, ਕਰੈ ਜਥੋਕਤ ਬਾਤ ॥*
*ਪਰ ਹਾਰਿਦ ਕੋ ਜਾਨਈ, ਵਹੁ ਬਸੀਠ ਉਸਤਾਦ ॥੧੯॥*

**ਅਰਥ** :- ਸੱਤ ਅਸੱਤ ਦੀ ਵੀਚਾਰ ਬੁਧ ਵਾਲਾ (ਚਤੁਰ) ਧੀਰਜਵਾਨ. ਸਿਆਣਾ ਵਿਦਵਾਨ (ਜਥੋਕਤ), ਲੋੜ ਅਨੁਸਾਰ ਬਾਤ ਕਰਨ ਵਾਲਾ, ਦੂਸਰੇ ਦੇ ਮਨ ਦੀ ਗੱਲ ਸਮਝਣ ਵਾਲਾ, ਇਸ ਪ੍ਰਕਾਰ ਦਾ ਰਾਜਦੂਤ (ਵਕੀਲ) ਸਮਝਦਾਰ ਮੰਨਿਆ ਜਾਂਦਾ ਹੈ। ਇਸ ਕਰਕੇ ਰਾਜਾ ਨੂੰ ਚਾਹੀਏ ਕਿ ਇਸ ਯੋਗਤਾ ਵਾਲਾ ਵਕੀਲ ਬਣਾਏ। ਆਪਣਾ ਵੀ ਅਤੇ ਦੇਸ ਕੌਮ ਦਾ ਵੀ ਭਲਾ ਹੈ ।

*ਮੂਲ :- ਸ਼ਾਸਤ੍ਰ ਗਮੇਚਾਰ, ਅਰ ਸੁਆਮੀ ਭਗਤ ਚਤਰਾਇ ॥*
*ਹੋਇ ਕਦੀਮ ਪਿਤਾਮ ਕੋ, ਸੋ ਪਾਚਕ ਮਿਸਟਾਇ ॥੨੦॥*

**ਅਰਥ** :- ਰਸੋਈਆ ਸ਼ਾਸਤਰ ਰੀਤੀ ਅਨੁਸਾਰ (ਗਮੇਚਾਰ) ਰਸੋਈ ਬਨਾਉਣੀ ਜਾਣਦਾ ਹੋਵੇ, ਅਤੇ ਆਪਣੇ ਮਾਲਕ ਦਾ ਭਗਤ ਵਫਾਦਾਰ ਅਤੇ ਚਤੁਰ ਪੁਰਸ਼

ਹੋਵੇ। ਫੇਰ ਪਿਤਾ ਦਾਦਾ ਤੋਂ ਚਲਿਆ ਆਉਂਦਾ ਹੋਵੇ, ਭਾਵ ਪੁਰਾਤਨ ਆਪਣੀ ਇਸ ਕਿਰਤ ਤੋਂ ਜਾਣੂ ਹੋਵੇ, ਐਸਾ ਰਸੋਈਆ ਮਿਸਟਾਇ— ਚੰਗਾ ਹੈ ਭਾਵ ਮਿਠਾ ਭੋਜਨ ਖੁਵਾਣ ਵਾਲਾ ਅਤੇ ਆਪ ਵੀ ਮਿੱਠਬੋਲਾ ਹੋਵੇ, ਪੂਰਨ ਵਿਧੀ ਨਾਲ ਤਿਆਰ ਕੀਤੇ ਭੋਜਨ ਵਿਚ ਮਿਠਾਸ ਹੁੰਦੀ ਹੈ। ਸ਼ੀਘਰ ਕਰਿਆ ਭੋਜਨ ਰਸ ਤੋਂ ਰਹਿਤ ਹੁੰਦਾ ਹੈ। ਰਿਸ਼ੀ ਜੀ ਦਾ ਭਾਵ ਹੈ ਕਿ ਭੋਜਨ ਪਰ ਹੀ ਬੰਦੇ ਦਾ ਜੀਵਨ ਹੈ। ਸੇਹਤ ਵੀ ਭੋਜਨ ਸੁੱਛ ਹੋਵੇਗਾ ਤਾਂ ਚੰਗੀ ਬਣੇਗੀ। ਇਸ ਭਰੋਸੇ ਯੋਗ ਰਸੋਈਆ ਹੋਣਾ ਚਾਹੀਦਾ ਹੈ, ਅਗਰ ਨੀਚ ਬਿਰਤੀ ਦਾ— ਆਪ ਲਾਲਚ ਕਰਨਾ, ਦੂਸਰੇ ਨੂੰ ਜੂਠਾ ਖਵਾਣ ਵਾਲਾ ਤਥਾ ਵਿਕ ਜਾਣ ਵਾਲਾ ਕਿਸੇ ਵਕਤ ਵੀ ਧੋਖਾ ਦੇ ਸਕਦਾ ਹੈ ਖਾਣੇ ਮੇਂ ਜ਼ਹਿਰ ਮਿਲਾ ਕੇ ਦੇ ਸਕਦਾ ਹੈ। ਤਾਂ ਤੇ ਐਸੇ ਵਿਅਕਤੀਆਂ ਤੋਂ ਸਦਾ ਸਾਵਧਾਨ ਰਹਿਣਾ ਚਾਹੀਦਾ ਹੈ।

*ਮੂਲ :– ਆਯੁਰਬੇਦ ਅਭਿਆਸ ਮੈ, ਸਭ ਪ੍ਰਿਅ ਦਰਸੀ ਹੋਇ ॥*
*ਸਭ ਜਗ ਮੈ ਸੰਜੁਗਤ ਨਰ, ਸੂਪਕਾਰ ਕਹਿ ਸੋਇ ॥੨੧॥*

**ਅਰਥ** :–ਰਸਾਇਣ ਸ਼ਾਸਤ੍ਰ ਦਾ ਅਭਿਆਸੀ ਜਾਣੂ ਸਭ ਨੂੰ ਦੇਖਣ ਵਿਚ ਮਨ ਬਾਣੀ ਸਰੀਰ ਕਰਕੇ ਪਿਆਰਾ ਲੱਗੇ। ਸਾਰੇ ਜਗ ਵਿਚ ਉਹ ਪੁਰਸ਼ (ਸੰਜੁਗਤ ਨਰ)— ਰਸੋਈ ਦੇ ਸਾਰੇ ਗੁਣਾਂ ਸਹਿਤ ਹੈ, ਭਾਵ ਰਸੋਈ ਦੇ ਸਭ ਤਰੀਕਿਆਂ ਤੋਂ ਜਾਣੂ ਹੈ। ਉਸ ਪੁਰਸ਼ ਨੂੰ ਸੂਪਕਾਰ (ਲਾਂਗਰੀ) ਕਿਹਾ ਜਾਂਦਾ ਹੈ। ਚੰਗੇ ਢੰਗ ਪਵਿੱਤ੍ਰਤਾ ਸਫਾਈ ਦਾ ਖਿਆਲ ਰੱਖ ਕੇ ਭੋਜਨ ਤਿਆਰ ਕਰੇਗਾ ਤਾਂ ਖਾਣ ਵਾਲੇ ਦੀ ਸੇਹਤ ਬੁਧੀ ਸਹੀ ਰਹੇਗੀ। ਜੇ ਮਲੀਨ ਅੰਨ ਹੋਵੇਗਾ ਤਾਂ—

ਮਲਨ ਅੰਨ ਕਰ ਮਲਨ ਮਨ, ਸ਼ੁੱਧ ਅੰਨ ਕਰ ਸੁਧ।
ਜਲਵਤ ਚਿਤ ਜਾਸੋ ਭਵੇ ਭਵਤ ਤਥਾ ਤਿਸ ਬੁਧ॥

ਸੁਧ ਅੰਨ ਤੋਂ ਮਨ ਵੀ ਸੁਧ ਹੋਤਾ ਹੈ, ਮਲੀਨ ਅੰਨ ਤੋਂ ਮਨ ਵੀ ਮਲੀਨ-ਮੈਲਾ ਹੋ ਜਾਂਦਾ ਹੈ। ਜਿਵੇਂ ਪਾਣੀ ਦਾ ਆਪਣਾ ਕੋਈ ਰੰਗ ਨਹੀਂ, ਜਿਸ ਰੰਗ ਨਾਲ ਮਿਲੇ ਉਸੇ ਰੂਪ ਨੂੰ ਧਾਰਨ ਕਰ ਲੇਵੇ ਹੈ, ਇਸ ਪ੍ਰਕਾਰ ਮਨ ਦਾ ਵੀ ਕੋਈ ਸਰੂਪ ਨਹੀਂ, ਜੈਸੀ ਵਸਤੂ ਨਾਲ ਮਿਲੇਗਾ ਵੈਸਾ ਰੂਪ ਹੀ ਧਾਰਨ ਕਰ ਲਵੇਗਾ। ਜੈਸਾ ਅੰਨ ਤੈਸਾ ਮਨ, ਜੈਸਾ ਪਾਣੀ ਤੈਸੀ ਬਾਣੀ। ਇਸ ਲਈ ਅੰਨ ਸ਼ੁੱਧ ਗ੍ਰਹਿਣ ਕਰੋ।

ਇਤਿ ਸ੍ਰੀ ਰਾਜਨੀਤੇ ਚਾਣਕਯਾ ਨਾਮ ਚਤੁਰਥੋ ਅਧਿਆਇ ਸਮਾਪਤ ॥

☆

# ਪੰਜਵਾਂ ਅਧਿਆਇ ਪ੍ਰਾਰੰਭ

*(ਦੋਹਰਾ) :– ਪ੍ਰਿਥਮ ਜਿਵਾਵੈ ਦ੍ਵਿਜਨ ਕੋ ਪੁਨਗੋ ਬਾਧਵ ਆਪ ॥*
*ਅਸ੍ਵਮੇਧ ਸੋ ਫਲ ਹੈ ਲਹੈ ਸ੍ਰੇਸ਼ਟ ਪ੍ਰਤਾਪ ॥੧॥*

**ਅਰਥ** :– ਲੰਗਰ ਤਿਆਰ ਹੋਣ ਤੇ ਪਹਿਲੇ ਜਿਵਾਵੈ (ਛਕਾਵੇ) ਦ੍ਵਿਜਨ ਸਾਧੂਆਂ ਨੂੰ, ਫੇਰ ਗੋ (ਗਊ) ਨੂੰ, ਉਸ ਤੋਂ ਉਪਰੰਤ ਭਰਾਵਾਂ-ਸਬੰਧੀਆਂ ਨੂੰ ਭੋਜਨ ਛਕਾਵੇ, ਸੇਸ਼ ਬਚਾ ਹੂਆ ਅੰਨ ਆਪ ਸੀਤ ਪ੍ਰਸ਼ਾਦ ਜਾਣ ਕੇ ਖਾਵੇ । ਜੋ ਇਸ ਰੀਤੀ ਅਨੁਕੂਲ ਚਲਦਾ ਹੈ ਉਸ ਨੂੰ ਅਸ੍ਵਮੇਧ ਜੱਗ ਦੇ ਬਰਾਬਰ ਪੁੰਨ ਪ੍ਰਾਪਤ ਹੁੰਦਾ ਹੈ ਅਤੇ ਸੰਸਾਰ ਤੇ ਉਤਮ ਜਸ ਦੀ ਪ੍ਰਾਪਤੀ ਹੁੰਦੀ ਹੈ ।

***ਮੂਲ** :– ਸਭ ਸ਼ਾਸਤ੍ਰਨ ਮੈ ਨਿਪੁਨਤਾ ਚਤੁਰ ਬਚਨਾਂ ਬੁਧਵਾਨ ॥*
*ਬੀਚਾਰੀ ਮੇਲੀ ਸਭਹੁ, ਵਹ ਲੇਖਕ ਪਰਧਾਨ ॥੨॥*

**ਅਰਥ** :– ਸਭ ਸ਼ਾਸਤਰਾਂ ਵਿਚ ਨਿਪੁੰਨ (ਪੂਰਨ ਹੋਣਾ) ਅਤੇ ਚਤੁਰਾਈ ਨਾਲ ਬਚਨ ਕਰਨ ਵਾਲਾ ਪੁਰਸ਼ ਬੁੱਧੀਵਾਨ ਕਿਹਾ ਜਾਂਦਾ ਹੈ, ਕਿਉਂਕਿ ਉਸ ਦਾ ਬੋਲਣਾ ਵੀਚਾਰ ਸਹਿਤ ਹੁੰਦਾ ਹੈ, ਅਤੇ ਵੀਚਾਰਵਾਨ ਹੁੰਦਾ ਹੈ ਅਤੇ ਸਭ ਨਾਲ ਮੇਲ ਰੱਖਣ ਵਾਲਾ ਹੋਵੇ ਹੈ ਐਸਾ ਲਿਖਾਰੀ ਸਫਲ ਹੈ ਅਤੇ ਹਰ ਸਭਾ ਵਿਚ ਮਾਣ ਪ੍ਰਾਪਤ ਕਰਦਾ ਹੈ

***ਮੂਲ** :– ਤਜ ਕੁਮਿਤ੍ਰ ਸੁਮਿਤ੍ਰਤਾ, ਤਜ ਕੁਰਾਜ ਕੋ ਰਾਜ ॥*
*ਸਿਖਿਆ ਤਜਹੁ ਕੁਸਿਖ ਕੀ, ਤਜ ਕੁਨਾਰ ਕੇ ਭਾਜ ॥੩॥*

**ਅਰਥ** :– ਖੋਟੇ ਮਿਤ੍ਰ ਦੀ ਮਿਤ੍ਰਤਾ ਅਤੇ ਖੋਟਾ ਰਾਜਾ ਤਿਆਗ ਦੇਣੇ ਚਾਹੀਦੇ ਹਨ । ਖੋਟੇ ਚੇਲੇ ਨੂੰ ਸਿਖਿਆ ਦੇਣੀ ਵੀ ਛੱਡ ਦੇਣੀ ਚਾਹੀਦੀ ਹੈ । ਦੁਰਚਾਰਨੀ ਇਸਤਰੀ ਦਾ ਪਿਆਰ ਤੇ ਪਾਲਣ ਪੋਸਣ ਆਦਿ ਭੀ ਤਿਆਗ ਦੇਣਾ ਚਾਹੀਦਾ ਹੈ।

***ਮੂਲ** :– ਦੁਖ ਕੁਰਾਜ ਤੇ ਪ੍ਰਜਾ ਕੋ ਦੁਖ ਕੁਮਿਤ੍ਰ ਕੋ ਮਿਤ੍ਰ ॥*
*ਦੁਖ ਕੁਨਾਰ ਤੇ ਕੰਤ ਕੋ ਦੁਖ ਕੁਸਿਖ ਗੁਰਚਿਤ ॥੪॥*

**ਅਰਥ** :– ਨੀਚ ਰਾਜੇ ਦਾ ਪ੍ਰਜਾ ਨੂੰ ਦੁਖ ਹੁੰਦਾ ਹੈ । ਦੁਸ਼ਟ ਮਿੱਤਰ ਤੋਂ ਮਿੱਤਰ ਨੂੰ ਕਲੇਸ਼ ਹੁੰਦਾ ਹੈ । ਜੇਕਰ ਔਰਤ ਖੋਟੀ ਹੋਵੇ ਤਾਂ ਉਸ ਦੇ ਪਤੀ ਨੂੰ ਦੁਖ ਹੁੰਦਾ ਹੈ, ਇਸੇ ਤਰ੍ਹਾਂ ਜੇ ਚੇਲਾ ਨੀਚ ਹੋਵੇਗਾ ਤਾਂ ਗੁਰੂ ਨੂੰ ਦੁਖ ਹੋਵੇਗਾ ।

***ਮੂਲ** :– ਕੇਹਰ ਗਰਧਪ ਸੁਆਨ ਬਕ, ਕੁਰਕਟ ਬਾਇਸ ਜਾਨ ॥*
*ਇਨ ਖਟ ਤੇ ਗੁਨ ਬੀਸ ਪਰ ਚਲੇ ਮੂਨਸ ਪੁਰਸਾਇਅਨ ॥੫॥*

**ਅਰਥ** :- ਰਾਜੇ ਨੂੰ ਇਨ੍ਹਾਂ ਛੇਆਂ ਤੋਂ ਵੀ ਸਿਖਿਆ ਪ੍ਰਾਪਤ ਕਰਨੀਆਂ ਚਾਹੀਦੀਆਂ ਹਨ। ਕੇਹਰ (ਸ਼ੇਰ), ਗਰਧਪ (ਗਧਾ), ਸੁਆਨ (ਕੁੱਤਾ), ਬਕ (ਬਗਲਾ), ਕੁਰਕਟ (ਕੁਕੜ), ਬਾਇਸ (ਕਾਂ), ਇਹ ਛੇ ਜਾਨੋ—ਇਨ੍ਹਾਂ ਤੋਂ ੨੦ ਗੁਣ ਪੁਰਖਾਂ ਨੂੰ ਪ੍ਰਾਪਤ ਕਰਨੇ ਚਾਹੀਦੇ ਹਨ ਜਿਨ੍ਹਾਂ ਦਾ ਵਰਨਣ ਅੱਗੇ ਹੈ।

***ਛਪੈ :- ਕੇਹਰ ਤੇ ਗੁਨ ਏਕ, ਏਕ ਗੁਨ ਬਕ ਤੇ ਲੇਵੈ ॥***
***ਕੁਰਕਟ ਤੇ ਗੁਨ ਚਾਰ, ਤੀਨ ਗਰਧਪ ਤੇ ਜੇਵੈ ॥੬॥***

**ਅਰਥ** :- ਇਕ ਗੁਣ ਸ਼ੇਰ ਪਾਸੋਂ, ਇਕ ਗੁਣ ਬਗਲੇ ਤੋਂ ਲਵੋ, ਚਾਰ ਗੁਣ ਕੁੱਕੜ ਤੋਂ, ਤਿੰਨ ਗੁਣ ਗਧੇ ਤੋਂ ਪ੍ਰਾਪਤ ਕਰੋ ਇਹ ਸਾਰੇ ਨੌਂ ਹੋ ਗਏ।

***ਮੂਲ :- ਬਾਇਸ ਤੇ ਗੁਨ ਪਾਂਚ ਸੁਆਨ ਤੇ ਖਟ ਗੁਣ ਆਨੈ ॥***
***ਰਾਜਨੀਤ ਕੇ ਬੀਸ ਗੀਤ ਯਹ ਚਣਕ ਬਖਾਨੈ ॥੭॥***

**ਅਰਥ** :- ਕਾਂ ਪਾਸੋਂ ਪੰਜ ਗੁਣ, ਕੁੱਤੇ ਤੋਂ ਛੇ ਗੁਣ ਲੈਣੇ ਚਾਹੀਦੇ ਹਨ। ਰਿਸ਼ੀ ਚਾਣਕ ਜੀ ਨੇ ਰਾਜਨੀਤੀ ਦੇ ਵੀਹ ਗੁਣ ਦੱਸੇ ਹਨ ਅਤੇ ਸਭ ਸੱਜਣਾਂ ਨੂੰ ਇਨ੍ਹਾਂ ਦੇ ਪ੍ਰਾਪਤ ਕਰਨ ਦੀ ਸਿਖਿਆ ਦੇ ਰਹੇ ਹਨ।

***ਮੂਲ :- ਇਹ ਸਿਖਯਾ ਬੀਸਜ ਹੈ ਕਹੀ, ਨਿਰਪ ਇਨੈ ਆਮਲ ਕਰੈ ॥***
***ਸੋ ਸਗਲ ਸਤ੍ਰ ਜੀਤੈ ਜਗਤ, ਕਾਨ ਨ ਕਾਹੂੰ ਕੀ ਧਰੈ ॥੮॥***

**ਅਰਥ** :- ਰਿਸ਼ੀ ਜੀ ਫੁਰਮਾਂਦੇ ਹਨ, ਇਹ ਵੀਹ ਸਿਖਿਆ ਕਥਨ ਕੀਤੀਆਂ ਹਨ, ਅਗਰ ਰਾਜਾ ਇਨ੍ਹਾਂ ਤੇ ਅਮਲ ਕਰੇ ਸੋ ਸਾਰੇ ਜਗਤ ਦੇ ਸ਼ਤਰੂਆਂ ਨੂੰ ਜਿੱਤ ਲਵੇਗਾ ਅਤੇ ਸੰਸਾਰ ਵਿਚ ਕਿਸੇ ਦੀ ਈਨ ਨਹੀਂ ਮੰਨੇਗਾ। ਉਸ ਨੂੰ ਕੋਈ ਜਿੱਤ ਨਹੀਂ ਸਕਦਾ, ਉਹ ਸਦਾ ਸਭ ਤੇ ਭਾਰੀ ਰਹੇਗਾ।

**ਸ਼ੇਰ ਦੇ ਗੁਣ :**

***ਦੋਹਰਾ :- ਕਾਰਜ ਛੋਟਾ ਕੈ ਵਡਾ ਹੋਇ ਸੁ ਕਰਹਿ ਲੇਇ ॥***
***ਜਿਉ ਕੇਹਰ ਨਿਰ ਆਲਗੀ, ਮ੍ਰਿਗ ਕੋ ਜਾਨ ਨ ਦੇਇ ॥੯॥***

**ਅਰਥ** :- ਕੋਈ ਵੀ ਕਾਰਜ ਭਾਵੇਂ ਛੋਟਾ (ਸੂਖਮ) ਹੈ ਭਾਵੇਂ ਵੱਡਾ (ਦੀਰਘ) ਹੈ, ਉਸ ਨੂੰ ਕਰਨ ਲਗਿਆ ਆਲਸ ਨਹੀਂ ਕਰਨੀ, ਕਰਕੇ ਹੀ ਸਾਹ ਲਵੇ, ਜਿਵੇਂ ਸ਼ੇਰ ਆਲਸ ਤੋਂ ਰਹਿਤ ਹੈ, ਭਾਵੇਂ ਮ੍ਰਿਗ ਤੇਜ਼ ਚਾਲ ਚਲਣ ਵਾਲਾ ਹੈ ਇਸ ਨੂੰ ਸ਼ੇਰ ਫੜ ਹੀ ਲੈਂਦਾ ਹੈ, ਕਿਉਂਕਿ ਸ਼ੇਰ ਵਿਚ ਦਲਿਦ੍ਰਤਾ ਨਹੀਂ ਹੈ ਅਤੇ ਹਰ ਕਾਰਜ ਨੂੰ ਸਮੇਂ ਨਾਲ ਹੀ ਮੁਕਾ ਲੈਣਾ ਚਾਹੀਦਾ ਹੈ। ਸ਼ੇਰ ਤੋਂ ਇਕ ਗੁਣ 'ਉਦਮ' ਲਿਆ।

***ਮੂਲ :- ਸੀਤ ਉਸਨ ਸਿਰ ਪਰ ਸਹੈ, ਥਾਕੇ ਭਰਾ ਚਲਾਇ ॥***
***ਸੰਤੋਖੀ ਚਾਰਾ ਕਰੈ ਗਰਧਪ ਤੀਨ ਸੁਭਾਇ ॥੧੦॥***

**ਅਰਥ** :- ਖੋਤੇ ਦੇ ਗੁਣ— ਸੀਤ (ਪਾਲਾ) ਹੋਵੇ, ਊਸ਼ਨ (ਗਰਮੀ) ਹੋਵੇ, ਥੱਕਿਆ ਹੋਇਆ ਵੀ ਭਾਰ ਢੋਂਦਾ ਰਹਿੰਦਾ ਹੈ, ਫਿਰ ਸੰਤੋਖੀ ਬੜਾ ਹੈ ਜੋ ਰੁਖਾ

ਮਿਸਾ ਚਾਰਾ (ਭੋਅ) ਆਦਿਕ ਮਿਲ ਜਾਵੇ ਸੰਤੋਖ ਨਾਲ ਖਾ ਲੈਂਦਾ ਹੈ। ਇਹ ਤਿੰਨ ਸੁਭਾਵ (ਗੁਣ ਖੋਤੇ ਤੋਂ ਪ੍ਰਾਪਤ ਕਰੇ) ਪਹਿਲਾ ਗੁਣ ਗਰਮੀ-ਸਰਦੀ ਸਹਿਣ ਕਰਨੀ, ਦੂਸਰਾ ਥਕੇਵਾਂ ਨਾ ਜਾਣਨਾ, ਤੀਜਾ ਸੰਤੋਖੀ ਰਹਿਣਾ, ਇਹ ਗੁਣ ਖੋਤੇ ਤੋਂ ਸਿਖਣੇ ਜ਼ਰੂਰੀ ਹਨ।

*ਮੂਲ :- ਸ੍ਵਾਮਿ ਭਗਤ, ਚੇਤਨ ਤੁਰਤ, ਅਲਪ ਨੀਂਦ, ਬਲਵਾਨ॥*
*ਖਾਇ ਬਹੁਤ ਸੰਜੋਗ ਸੋ, ਇਹ ਖਟ ਗੁਣ ਹੈ ਸ੍ਵਾਨ ॥੧੧॥*

**ਅਰਥ** :- ਕੂਕਰ/ਕੁਤੇ ਦੇ ਗੁਣ— ੧. ਮਾਲਕ ਦਾ ਵਫ਼ਾਦਾਰ, ੨. ਛੇਤੀ ਚੇਤੰਨ ਹੋ ਜਾਣਾ, ੩. ਥੋੜ੍ਹਾ ਸੌਣਾ, ੪. ਬਹਾਦਰੀ, ੫. ਬਹੁਤ ਖਾਣ ਦਾ ਅਭਿਆਸ ਹੋਣਾ, (ਹਜ਼ਮ ਸ਼ਕਤੀ ਤੇਜ਼ ਹੋਣੀ), ਸੰਜੋਗ ਸੋ (ਥੋੜਾ ਮਿਲਣ ਤੇ ਸੰਤੋਖ), ਇਹ ਛੇ ਗੁਣ ਕੂਕਰ ਤੋਂ ਗ੍ਰਿਹਣ ਕਰਨੇ ਚਾਹੀਦੇ ਹਨ।

*ਮੂਲ :- ਇੰਦ੍ਰੀ ਸਕਲ ਸਮੇਟ ਕੈ, ਬਕ ਜਿਉ ਰਾਖੈ ਧਯਾਨ॥*
*ਸਮੈ ਪਾਇ ਚੂਕੈ ਨਹੀਂ ਸੋ ਰਾਜਾ ਬੁਧਵਾਨ ॥੧੨॥*

**ਅਰਥ** :- ਬਗੁਲੇ ਦੇ ਗੁਣ— ਜਿਵੇਂ ਸਾਰੀਆਂ ਇੰਦ੍ਰੀਆਂ (ਅੱਖਾਂ, ਪਰ, ਪੈਰ) ਆਦਿਕਾਂ ਨੂੰ ਸੰਕੋਚ ਬਗਲਾ ਧਿਆਨ ਕਰਦਾ ਹੈ, ਮੱਛੀ ਦੀ ਤਾੜ ਵਿਚ ਰਹਿੰਦਾ ਹੈ, ਸਮੇਂ ਅਨੁਸਾਰ ਟੱਪਣ ਵਾਲੀ ਮੱਛੀ ਨੂੰ ਫੜਨੋਂ ਚੁਕਦਾ ਨਹੀਂ, ਇਸੇ ਤਰ੍ਹਾਂ ਰਾਜੇ ਨੂੰ ਵੀ ਬਗਲੇ ਤੋਂ ਸਿਖਿਆ ਲੈਣੀ ਚਾਹੀਦੀ ਹੈ। ਸਮਾਂ ਵਿਚਾਰ ਕੇ ਇਕਾਗਰ ਸਹਿਤ ਤਿਆਰ-ਬਰਤਿਆਰ ਹੋ ਕੇ ਦੁਸ਼ਮਣ ਦੀ ਤਾਕ ਵਿਚ ਲੱਗਾ ਰਹੇ ਅਤੇ ਸਮਾਂ ਮਿਲਣ ਤੇ ਦੁਸ਼ਮਣ ਨੂੰ ਮਾਰਨ ਦੇ ਦਾਅ ਤੋਂ ਚੂਕੇ ਨਾ, ਉਹ ਰਾਜਾ ਬੁਧੀਮਾਨ ਹੈ ਸੋ ਬਗਲੇ ਤੋਂ ਸਾਵਧਾਨਤਾ ਦਾ ਇਕ ਗੁਣ ਲੈਣਾ।

*ਮੂਲ :- ਸੁਧ ਹੋਇ ਉਠ ਪ੍ਰਾਤ ਕੋ ਬਾਂਧਵ ਲੇਤ ਬਲਾਇ॥*
*ਤੀਯ ਸੋ ਮਿਲ ਭੋਜਨ ਕਰੈ ਕੁਰਕਟ ਚਾਰ ਸੁਭਾਇ ॥੧੩॥*

**ਅਰਥ** :- ਕੁਕੜ ਦੇ ਗੁਣ— ਪਹਿਲਾ ਆਪਣੇ ਸਰੀਰ ਨੂੰ ਸਾਫ ਰਖਣਾ, ਦੂਜਾ ਸਵੇਰੇ ਉਠਣਾ, ਬਾਂਗ ਦੇ ਕੇ ਦੂਸਰਿਆਂ ਨੂੰ ਚੇਤੰਨ ਕਰਨਾ, ਫੇਰ ਸਬੰਧੀਆਂ ਨੂੰ ਬਾਂਗ ਦੇ ਕੇ ਬੁਲਾ ਲੈਣਾ, ਇਹ ਤੀਸਰਾ ਹੈ, ਚੌਥਾ ਆਪਣੀ ਇਸਤਰੀ ਨਾਲ ਪ੍ਰੇਮ ਕਰਨਾ ਅਤੇ ਰਲਕੇ ਚੋਗ ਚੁਗਣੀ, ਇਹ ਚਾਰ ਗੁਣ ਰਾਜੇ ਨੂੰ ਕੁਕੜ ਤੋਂ ਗ੍ਰਿਹਣ ਕਰਨੇ ਚਾਹੀਦੇ ਹਨ।

*ਮੂਲ :- ਸਾਵਧਾਨ, ਵਿਸ਼ਵਾਸ ਬਿਨ, ਗੂੜ ਮੈਥਨੀ ਧੀਰ॥*
*ਕਾਲ ਸਮੈ ਸੰਗ੍ਰਹੈ ਕਰੈ ਕਾਗ ਪੰਚ ਗੁਣ ਬੀਰ ॥੧੪॥*

**ਅਰਥ** :- ਕਾਂ ਦੇ ਗੁਣ— ਪਹਿਲਾ ਸਾਵਧਾਨ ਰਹਿਣਾ, ਦੂਸਰਾ ਦੁਸ਼ਮਣ ਤੇ ਵਿਸ਼ਵਾਸ ਨਾ ਕਰਨਾ, ਤੀਸਰਾ ਗ੍ਰਿਹਸਤ ਛੁਪ ਕੇ ਕਰਨਾ, ਚੌਥਾ ਧੀਰਜ ਰੱਖਣੀ. ਪੰਜਵਾਂ ਕਾਲ (ਅੰਨ ਸੰਕਟ) ਸਮੇਂ ਲਈ ਅੰਨ ਸਾਂਭ ਕੇ ਰੱਖਣਾ, ਇਹ ਪੰਜ ਗੁਣ

ਕਾਂ ਤੋਂ ਧੀਰ (ਧਾਰਨੇ) ਚਾਹੀਦੇ ਹਨ ।

*ਮੂਲ :- ਅਰਥ ਨਾਸ, ਸੰਤਾਪ ਮਨ, ਘਰ ਕਾ ਦੁਸ਼ਟ ਚਰਿਤ੍ਰ ॥*
*ਮੈਥੁਨ, ਮਨ ਅਪਮਾਨ, ਇਹ ਪ੍ਰਗਟ ਨ ਕਰਤ ਬਚਿਤ੍ਰ ॥੧੫॥*

**ਅਰਥ** :- ਧਨ ਦਾ ਨਸ਼ਟ ਹੋਣਾ, ਮਨ ਦਾ ਕਲੇਸ਼, ਘਰ ਦੀ ਬੁਰਿਆਈ, ਇਸਤ੍ਰੀ ਸਬੰਧ, ਆਪਣਾ ਅਪਮਾਨ (ਤ੍ਰਿਸਕਾਰ) ਨਿਰਾਦਰ, ਇਹ ਸਾਰੀਆਂ ਵਸਤੂਆਂ ਅਕਲਮੰਦ (ਸੂਝਵਾਨ) ਨੂੰ ਛੁਪਾ ਕੇ ਰੱਖਣੀਆਂ ਜੋਗ ਹਨ । ਇਨ੍ਹਾਂ ਨੂੰ ਕਿਸੇ ਪ੍ਰਤੀ ਪ੍ਰਗਟ ਨਾ ਕਰੇ, ਕਰਨ ਨਾਲ ਹਾਨੀ ਹੁੰਦੀ ਹੈ ।

ਇਤਿ ਸ੍ਰੀ ਰਾਜਨੀਤੇ ਚਾਣਕਯਾ ਨਾਮ ਪੰਚਮੋ ਅਧਿਆਇ ਸਮਾਪਤ ॥

☆

# ਛੇਵਾਂ ਅਧਿਆਇ ਪ੍ਰਾਰੰਭ

***ਮੂਲ :-*** *ਦੋ ਦਿਜ ਦੋ ਨ੍ਰਿਪ ਅਗਨ ਸ਼ਵ, ਅਰ ਦੰਪਤਿ ਦੋ ਬੈਲ ॥*
*ਇਨਕੇ ਬੀਚ ਨਾ ਜਾਈਏ ਏਹ ਦੁਖਦਾਇਕ ਗੈਲ ॥੧॥*

**ਅਰਥ :-** ਰਿਸ਼ੀ ਚਾਣਕ ਜੀ ਫੁਰਮਾਂਦੇ ਹਨ ਇਹ ਦੋ ਦੋ ਵਸਤੂਆਂ ਮਿਲਾਪ ਸਮੇਂ ਦੁਖਦਾਈ ਹਨ, ਇਨ੍ਹਾਂ ਤੋਂ ਪ੍ਰਹੇਜ਼ ਕਰਨ ਲਈ ਕਹਿੰਦੇ ਹਨ। ਦੋ ਬ੍ਰਾਹਮਣਾਂ ਵਿਚ ਜਦੋਂ ਇਕੱਠੇ ਹੋਣ, ਇਸ ਤਰ੍ਹਾਂ ਦੋ ਰਾਜਿਆਂ ਵਿਚ, ਅਗਨੀ ਪਾਸ ਮੁਰਦੇ ਕੋਲ, ਇਸਤਰੀ ਪੁਰਸ਼ ਇਕੱਠੇ ਹੋਣ, ਅਥਵਾ ਦੋ ਸਾਨ੍ਹਾਂ ਦੇ ਭੇੜ ਵਿਚ ਕਦੇ ਵੀ ਨਾ ਜਾਣਾ ਕਰੇ, ਅਗਰ ਐਸਾ ਕਰੋਗੇ ਤਾਂ ਮਹਾਨ ਕਸ਼ਟ ਹੋਵੇਗਾ।

***ਮੂਲ :-*** *ਗਜ ਸਹੰਸ੍ਰ ਹੈ ਹਾਥ ਸੋ, ਸਿੰਗੀ ਤਜ ਦਸ ਹਾਥ ॥*
*ਦੁਰਜਨ ਕੇ ਤਜ ਦੇਸ ਕੋ, ਜੋਰ ਹਾਥ ਧਰ ਮਾਥ ॥੨॥*

**ਅਰਥ :-** ਹਾਥੀ ਪਾਸੋਂ ਹਜ਼ਾਰ ਹੱਥ ਪਿਛੇ ਰਹੇ, ਸਿੰਗ ਵਾਲੇ ਪਸ਼ੂ ਤੋਂ ਦਸ ਹੱਥ ਪਰ੍ਹੇ ਰਹੇ, ਦੁਰਜਨ (ਖੋਟੇ) ਪੁਰਸ਼ ਦੇ ਦੇਸ਼ ਨੂੰ ਹੀ ਤਿਆਗ ਦੇਵੇ, ਭਾਵ-ਉਸ ਨਗਰ ਮਹੱਲੇ ਨਾ ਰਹੇ, ਦੋਨੋਂ ਹੱਥ ਜੋੜ ਕੇ ਧਰਤੀ ਨੂੰ ਸਿਰ ਨਿਵਾ ਕੇ ਹੋਰ ਥਾਂ ਚਲਾ ਜਾਵੇ।

***ਮੂਲ :-*** *ਵਿਦਿਆ, ਗਾਇਨ, ਆਹਾਰ, ਧਨ ਅਰ ਪੰਚਨ ਬਿਆਪਾਰ ॥*
*ਇਨ ਮੈ ਲਾਜ ਨਾ ਚਾਹੀਐ ਕਰੇ ਸੁ ਮੁਗਧ ਗਵਾਰ ॥੩॥*

**ਅਰਥ :-** ਵਿਦਿਆ ਸਿੱਖਣ ਵੇਲੇ, ਰਾਗ (ਕੀਰਤਨ) ਕਰਨ ਸਮੇਂ, ਭੋਜਨ ਸਮੇਂ, ਮਾਇਆ ਪ੍ਰਾਪਤ ਕਰਨ ਵੇਲੇ ਅਤੇ ਵਪਾਰ ਕਰਨ ਸਮੇਂ ਸ਼ਰਮ ਨਹੀਂ ਕਰਨੀ ਚਾਹੀਦੀ, ਜੋ ਕਰਦਾ ਹੈ ਉਹ ਮੁਗਧ (ਖੋਤੇ ਵਾਂਗੂੰ) ਬੁਧੀ ਤੋਂ ਹੀਣਾ ਗਵਾਰ (ਮੂਰਖ) ਹੈ। ਰਿਸ਼ੀ ਜੀ ਫੁਰਮਾਂਦੇ ਹਨ ਇਨ੍ਹਾਂ ਵਸਤੂਆਂ ਨੂੰ ਕਰਨ ਸਮੇਂ ਲਾਜ (ਲੋਕਾਂ ਦੀ) ਸ਼ਰਮ ਤਿਆਗ ਕੇ ਕਰੇ ਤਾਂ ਹੀ ਸਫਲਤਾ ਹੈ।

***ਮੂਲ :-*** *ਬਿਧ, ਔਖਧੀ ਮੰਤ੍ਰ ਪੁਨ, ਮੈਥੁਨ ਘਰ ਦੁਸ਼ਟਾਇ ॥*
*ਕਸੂਤ੍ਰ ਕੁਕਰਮ, ਕੁਭਗਤ, ਏ ਪ੍ਰਗਟ ਨਹਿ ਕਹਿ ਸੁਨਾਏ ॥੪॥*

**ਅਰਥ :-** ਕਿਸੇ ਚੀਜ਼ ਦੇ ਤਿਆਰ ਕਰਨ ਦਾ ਤਰੀਕਾ, ਦਵਾਈ ਦਾ ਨੁਸਖ਼ਾ ਜਿਹੜਾ ਮੰਤ੍ਰ ਸਿੱਧ ਕਰ ਲਿਆ ਹੋਵੇ, ਇਸਤ੍ਰੀ ਸੰਜੋਗ, ਘਰ ਦੀ ਮਲੀਨ ਕਿਰਿਆ (ਕਸੂਤ੍ਰ), ਖੋਟੀ ਸਲਾਹ (ਨੀਤੀ), ਭੈੜਾ ਕਰਮ (ਕੁਭਗਤ), ਛਲ-ਕਪਟ ਕਿਰਿਆ ਦੂਸਰੇ ਪ੍ਰਤੀ ਜ਼ਾਹਰ ਨਾ ਕਰੇ। ਇਹ ਚੀਜ਼ਾਂ ਪੜਦੇ ਵਿਚ ਹੀ ਸੋਭਦੀਆਂ ਹਨ।

*ਮੂਲ :- ਆਚਾਰੀ, ਸੰਤੋਖ ਸੋ, ਜੋਇ ਇਕਾਗ੍ਰ ਚਿਤ ॥*
*ਇਨਕੇ ਜੈਸਾ ਧਨ ਨਹੀ, ਧਨ ਲੋਭੀ ਕੋ ਅਨਿਤ ॥੫॥*

**ਅਰਥ** :- ਸ਼ੁਧ ਚਾਲਚਲਨ ਵਾਲਾ ਪੁਰਸ਼ ਅਤੇ ਸੰਤੋਖ ਬਿਰਤੀ ਅਤੇ ਮਨ ਦੀ ਇਕਾਗ੍ਰਤਾ, ਇਨ੍ਹਾਂ ਬਰਾਬਰ ਕੋਈ ਧਨ ਨਹੀਂ ਹੈ। ਲੋਭੀ ਪੁਰਸ਼ ਜਿਹੜਾ ਧਨ ਦਾ ਲੋਭ ਕਰਦਾ ਹੈ ਉਹ ਅਨਿਤ ਹੈ, ਝੂਠਾ ਹੈ।

*ਮੂਲ :- ਜਲ ਪਰਾਣ ਸਰਵਰ ਜਹਾਂ, ਤਹਾਂ ਹੰਸ ਚਲ ਜਾਇ ॥*
*ਭਗਵਾਨ ਦਰ ਬੀਸ ਕੈ ਗੁਨ ਜਨ ਜਾਇ ਸੁਭਾਇ ॥੬॥*

**ਅਰਥ** :- ਜਲ ਦਾ ਸਰੋਵਰ ਆਸਰਾ ਰੂਪ ਜਾਣ ਕੇ ਹੰਸ ਉਥੇ ਪਹੁੰਚ ਜਾਂਦਾ ਹੈ। ਇਸੇ ਤਰ੍ਹਾਂ ਗੁਣਵਾਨ ਪੁਰਸ਼ ਵੀ ਭਾਗਵਾਨ (ਭਾਗਾਂ ਵਾਲੇ) ਪੁਰਸ਼ ਦਾ ਘਰ ਭਾਵੇਂ (ਬੀਸ ਕੈ) ਦੂਰ ਵੀ ਹੋਵੇ ਉਥੇ ਚਲੇ ਜਾਂਦੇ ਹਨ। ਹੰਸ ਮਾਨਸਰੋਵਰ ਦੀ ਦੂਰੀ ਨੂੰ ਅਤੇ ਵਿਦਵਾਨ ਭਾਗਸ਼ੀਲ ਵਿਅਕਤੀ ਦੇ ਸਥਾਨ ਦੀ ਦੂਰੀ ਨੂੰ ਨਾ ਤੱਕਦੇ ਹੋਏ ਵੀ ਉਥੇ ਪਹੁੰਚ ਜਾਂਦੇ ਹਨ।

*ਮੂਲ :- ਅਤਿ ਸੂਧੇ ਨਹਿ ਹੋਈਐ ਕੁਛਕੁ ਟੇਢ ਮਨ ਮਾਹਿ ॥*
*ਸੂਧੀ ਲਕੜੀ ਕਾਟੀਐ, ਟੇਢੀ ਕਾਟਤ ਨਾਹਿ ॥੮॥*

**ਅਰਥ** :- ਰਿਸ਼ੀ ਜੀ ਕਥਨ ਕਰਦੇ ਹਨ—ਪੁਰਸ਼ ਨੂੰ ਬਹੁਤਾ ਭੋਲਾ ਸੁਭਾਵ ਵੀ ਨਹੀਂ ਧਾਰਦਾ ਚਾਹੀਦਾ, (ਟੇਢ) ਥੋੜ੍ਹਾ ਰਾਜਨੀਤੀ ਤੋਂ ਵੀ ਕੰਮ ਲੈ ਲੈਣਾ ਚਾਹੀਦਾ ਹੈ। ਮਨ ਉਚੀ ਵੀਚਾਰ ਸਹਿਤ ਹੋਣਾ ਚਾਹੀਦਾ ਹੈ, ਜਿਵੇਂ ਜੰਗਲ ਵਿਚ ਜਿਹੜੀ ਬਹੁਤੀ ਸਿੱਧੀ ਲੱਕੜੀ ਹੋਵੇ ਉਸ ਨੂੰ ਹਰੇਕ ਕੱਟ ਦਿੰਦਾ ਹੈ, ਜੋ ਲੱਕੜੀ ਵਿੰਗੀ ਹੈ ਉਸ ਨੂੰ ਕੋਈ ਨਹੀਂ ਕੱਟਦਾ। ਇਸੇ ਪ੍ਰਕਾਰ ਜੋ ਪੁਰਸ਼ ਬਿਲਕੁਲ ਸਿਧੇ ਸੁਭਾਵ ਵਾਲੇ ਹਨ ਸੰਸਾਰੀ ਲੋਕ ਉਨ੍ਹਾਂ ਨੂੰ ਖਲੋਣ ਨਹੀਂ ਦਿੰਦੇ, ਭਾਵ ਉਨ੍ਹਾਂ ਦੇ ਤਰੱਕੀ ਦੇ ਰਸਤੇ ਨੂੰ ਕੱਟ ਦੇਂਦੇ ਹਨ।

*ਮੂਲ :- ਅਤਿ ਕੋਮਲ ਨਹੀਂ ਹੋਈਐ, ਕੁਛਕ ਟੇਢ ਦਿਢਹਾਰ ॥*
*ਜਿਉ ਕੇਲੇ ਕੋ ਮੂਲ ਮ੍ਰਿਦੁ, ਉਖਰਤ ਲਗਤ ਨ ਬਾਰ ॥੯॥*

**ਅਰਥ** :- ਅੱਤ ਹਰ ਚੀਜ਼ ਦੀ ਮਾੜੀ ਹੈ, ਇਸ ਲਈ ਇਨਸਾਨ ਨੂੰ ਬਹੁਤ ਨਰਮ ਸੁਭਾਵ ਵਾਲਾ ਵੀ ਨਹੀਂ ਹੋਣਾ ਚਾਹੀਦਾ, ਕੁਝ ਕੁ ਸੁਭਾਵ ਨੂੰ ਦਿਢਹਾਰ (ਸਖ਼ਤ) ਵੀ ਰੱਖਣਾ ਚਾਹੀਦਾ ਹੈ। ਜਿਵੇਂ ਕੇਲੇ ਦਾ ਮੂਲ (ਮੁਢ) ਨਰਮ ਹੋਣ ਕਰਕੇ, ਪੁਟਣ ਲੱਗਿਆਂ ਦੇਰੀ ਨਹੀਂ ਲਗਦੀ। ਇਸੇ ਤਰ੍ਹਾਂ ਜੋ ਨਰਮ ਖਿਆਲਾਂ ਦੇ ਪੁਰਸ਼ ਹਨ ਸੰਸਾਰੀ ਲੋਕ ਉਨ੍ਹਾਂ ਨੂੰ ਟਿਕਣ ਨਹੀਂ ਦਿੰਦੇ, ਇਸ ਲਈ ਹਰ ਵਿਅਕਤੀ ਨੂੰ ਆਪਣੀ ਸ੍ਵੈ-ਜੀਵਨੀ ਨੂੰ ਉਚਿਆਂ ਰੱਖਣ ਲਈ ਕੁਝ ਕਰੜਾਪਨ ਵੀ ਧਾਰ ਲੈਣਾ ਚਾਹੀਦਾ ਹੈ।

*ਮੂਲ :- ਦਰਬ ਕਮਾਈਐ ਖਾਈਐ ਬਢੇ ਦਾਨ ਤੇ ਸੋਇ ॥*
*ਜਿਉ ਜਲ ਕੂਰਮ ਤੜਾਗ ਕੋ ਕਾਢਤ ਮੀਠੋ ਹੋਇ ॥੧੦॥*

**ਅਰਥ** :- ਮਾਇਆ ਨੂੰ ਕਮਾ ਕੇ ਸੁੰਦਰ ਭੋਜਨ ਖਾਣਾ ਅਤੇ ਦਾਨ ਕਰਨਾ ਇਸ ਨਾਲ ਧਨ ਹੋਰ ਵਧਦਾ ਹੈ, ਜਿਵੇਂ ਖੂਹ ਅਤੇ ਤੜਾਗ (ਤਲਾਬ) ਦਾ ਪਾਣੀ ਜਿਵੇਂ-ਜਿਵੇਂ ਕੱਢੀਏ ਮਿੱਠਾ ਹੋਵੇਗਾ। ਜੇ ਪਾਣੀ ਨਾ ਕੱਢੀਏ ਜਾਲਾ ਪੈ ਜਾਵੇਗਾ, ਕਿਰਮ ਚੱਲ ਜਾਣਗੇ, ਬਦਬੂ ਮਾਰ ਜਾਵੇਗਾ। ਇਸੇ ਤਰ੍ਹਾਂ ਜਿਹੜੀ ਮਾਇਆ ਦਾਨ ਪੁੰਨ ਵਿਚ ਨਾ ਲਾਈ ਜਾਵੇ ਉਹ ਵੀ ਬੂ ਮਾਰਦੀ ਹੈ ਭਾਵ ਵਿਕਾਰੀ ਜੀਵਨ ਬਣਾ ਦਿੰਦੀ ਹੈ।

*ਮੂਲ :- ਜਿਸ ਮਾਨਸ ਕੋ ਅਰਥ ਹੈ, ਤਿਸਕਾ ਹੈ ਸਭ ਕੋਇ ॥*
*ਸੋਈ ਸਭ ਤੇ ਵਡਾ ਹੈ ਜਗ ਮੇਂ ਜੀਵਨ ਸੋਇ ॥੧੧॥*

**ਅਰਥ** :- ਜਿਸ ਪੁਰਸ਼ ਪਾਸ ਮਾਇਆ ਹੈ ਉਸ ਦੇ ਸਾਰੇ ਮਿਤ੍ਰ ਹਨ, ਉਹ ਹੀ ਪੁਰਸ਼ ਸਭ ਤੋਂ ਵੱਡਾ ਗਿਣਦੇ ਹਨ, ਉਸੇ ਦਾ ਹੀ ਸੰਸਾਰ ਤੇ ਜੀਣਾ ਹੈ, ਮਾਇਆ ਵਾਲੇ ਨੂੰ ਹੀ ਸਲਾਮਾਂ ਹਨ। ਨੀਚ ਹੀ ਹੋਵੇ, ਧਨ ਕਰਕੇ ਉਸ ਨੂੰ (ਵੱਡਾ) ਬਜ਼ੁਰਗ ਮੰਨਦੇ ਹਨ।

*ਮੂਲ :- ਅਰਥ ਹੋਇ ਅਰ ਦਾਨ ਬਿਨ, ਅਲਪ ਬੁਧ ਤੇ ਜਾਨ ॥*
*ਨਸ਼ਟ ਹੋਤ ਉਨਕੀ ਕਿਰਿਆ ਜਿਉ ਗ੍ਰੀਖਮ ਰੁਤ ਪਾਨ ॥੧੨॥*

**ਅਰਥ** :- ਮਾਇਆ ਹੁੰਦਿਆਂ ਜੋ ਦਾਨ ਨਹੀਂ ਕਰਦਾ, ਦਾਨ ਬਿਨਾਂ ਹੈ, ਉਸ ਨੂੰ ਅਲਪ (ਤੁਛ) ਬੁਧੀ ਵਾਲਾ ਮੂਰਖ ਜਾਣੋ, ਉਸ ਦੀ ਕਿਰਿਆ (ਕੀਤਾ ਕਰਤਵ) ਇਉਂ ਨਾਸ਼ ਹੋ ਜਾਂਦਾ ਹੈ ਜਿਵੇਂ ਗ੍ਰੀਖਮ (ਗਰਮ) ਰੁਤ ਵਿਚ ਪੱਤਾ ਜਾਂ ਪਾਣੀ ਸੜ ਜਾਂਦਾ ਹੈ। ਧਨ ਨੂੰ ਸਫਲ ਕਰਨ ਲਈ ਦਾਨ ਜ਼ਰੂਰ ਕਰਨਾ ਚਾਹੀਦਾ ਹੈ। ਨਾਲੇ ਜੱਸ ਦੀ ਪ੍ਰਾਪਤੀ, ਨਾਲੇ ਅੱਗੇ ਪ੍ਰਲੋਕ ਵਿਚ ਵਾਧਾ, ਦਾਨ ਕਰਨਾ ਹਰ ਇਕ ਦਾ ਫਰਜ ਹੈ।

*ਮੂਲ :- ਅਰਥ ਪੂਜੀਅਤ ਜਗਤ ਮੇਂ ਦੇਹ ਪੂਜੀਅਤ ਨਾਹਿ ॥*
*ਸ੍ਰੇਸ਼ਟ ਹੈ ਚੰਡਾਲ ਜਗ, ਧਨ ਹੈ ਜਿਹ ਘਰ ਮਾਹਿ ॥੧੩॥*

**ਅਰਥ** :- ਅਰਥ (ਮਾਇਆ) ਕਰਕੇ ਜਗਤ ਵਿਚ ਪੂਜਾ ਹੈ। ਦੇਹ ਦੀ ਸੁੰਦ੍ਰਤਾਈ ਦੀ ਕੋਈ ਮਹਾਨਤਾ ਨਹੀਂ। ਉਹ ਚੰਡਾਲ ਵੀ ਸੰਸਾਰੀ ਲੋਕਾਂ ਦੀ ਦ੍ਰਿਸ਼ਟੀ ਵਿਚ ਸ੍ਰੇਸ਼ਟ (ਭਲਾ) ਹੈ, ਜਿਸ ਦੇ ਘਰ ਵਿਖੇ ਧਨ (ਮਾਇਆ) ਹੈ। ਮਾਇਆ ਦਾ ਹੀ ਸਤਿਕਾਰ ਹੈ, ਕਿਸੇ ਖਾਸ ਵਿਅਕਤੀ ਦਾ ਕੋਈ ਸਥਾਨ ਨਹੀਂ। ਇਸ ਲਈ ਜਿਵੇਂ ਕਿਵੇਂ ਪੁਰਸ਼ ਨੂੰ ਸੰਸਾਰ ਪ੍ਰਸਿਧੀ ਲਈ ਮਾਇਆ ਸੰਚੇ ਕਰਨੀ ਚਾਹੀਦੀ ਹੈ।

ਇਤਿ ਸ੍ਰੀ ਰਾਜਨੀਤੇ ਚਾਣਕਯਾ ਨਾਮ ਖਸ਼ਟਮੋ ਅਧਿਆਇ ਸਮਾਪਤ ॥

*

# ਸਤਵਾਂ ਅਧਿਆਇ ਪ੍ਰਾਰੰਭ

*ਮੂਲ :– ਦਾਰਿਦ ਜੀਤੈ ਕ੍ਰਿਖੀ ਕਰ ਅਭਿਆਗਤ ਦੇਤ ਕਰ ॥*
*ਵਿਦਿਆ ਕਰ ਜੀਤੈ ਸਭਾ ਧਨ ਕਰ ਨਾਰੀ ਬਕਰ ॥੧॥*

**ਅਰਥ** :– ਦਰਿਦ੍ਰਤਾ (ਗਰੀਬੀ) ਖੇਤੀ ਕਰਕੇ ਜਿਤੀ ਜਾਂਦੀ ਅਤੇ ਅਤਿਥੀ ਨੂੰ ਦਾਨ ਦੇਣ ਨਾਲ ਹੱਥਾ ਦਾ ਭਲਾ ਹੁੰਦਾ, ਵਿਦਿਆ ਦੁਆਰਾ ਸਭਾ ਜਿਤੀ ਜਾਂਦੀ ਹੈ ਅਤੇ ਧਨ ਕਰਕੇ ਨਾਰੀ (ਇਸਤ੍ਰੀ) ਦੀ (ਬਕਰ) ਕੁਟਲਤਾ ਟੇਢੇਪਨ (ਕਰੋਧ) ਨੂੰ ਜਿੱਤਿਆ ਜਾਂਦਾ ਹੈ। ਧਨ ਘਰ ਹੋਵੇ ਤਾਂ ਇਸਤਰੀ ਕੁਟੰਬੀ ਸਾਰੇ ਆਗਿਆ ਦਾ ਪਾਲਣ ਕਰਦੇ ਹਨ।

*ਮੂਲ :– ਮਧੁ ਛਾਤਾ ਬਾਂਬੀ ਦਰਬ, ਸੁਕਲ ਪਾਖ ਕੋ ਚੰਦ ॥*
*ਬਢਤੇ ਬਢਤੇ ਬਢਤ ਹੈ ਜਿਉਂ ਧਰਨੀ ਕੋ ਇੰਦੁ ॥੨॥*

**ਅਰਥ** :– ਸ਼ਹਿਦ ਦੀਆਂ ਮੱਖੀਆਂ ਦਾ ਖਖਰ, (ਬਾਂਬੀ) ਚੂਹੇ ਦੀ ਜਾਂ ਸਰਪ ਦੀ ਖੁਡ, (ਦਰਬ) ਧਨ ਅਤੇ (ਸ਼ੁਕਲ) ਚਾਨਣੇ ਪੱਖ ਦਾ ਚੰਦ੍ਰਮਾ ਇਹ ਸਭੇ ਚੀਜ਼ਾਂ ਵਧਦੀਆਂ-ਵਧਦੀਆਂ ਵਧ ਜਾਂਦੀਆਂ ਹਨ, ਜਿਵੇਂ ਧਰਤੀ ਤੇ ਜਲ (ਇੰਦੁ) ਵਧ ਜਾਂਦਾ ਹੈ। ਇਹ ਸਭੇ ਪਦਾਰਥ ਕੁਦਰਤੀ ਤੌਰ ਤੇ ਵਧਦੇ ਰਹਿੰਦੇ ਹਨ।

*ਮੂਲ :– ਕਾਮ ਮੋਖ ਵਿਦਿਆ ਅਰਥ ਲੰਘਨ ਪਰਬਤ ਜਾਇ ॥*
*ਧੀਰੇ ਧੀਰੇ ਹੋਤ ਹੈ ਇਹ ਪਾਂਚੋ ਜਗ ਮਾਹਿ ॥੩॥*

**ਅਰਥ** :– ਮਨ ਇਛਾ, ਮੁਕਤੀ, ਵਿਦਿਆ (ਅਰਥ) ਮਾਇਆ, (ਲੰਘਨ) ਪਰਬਤ ਦੀ ਟੀਸੀ ਨੂੰ ਪਾਰ ਕਰਨਾ, ਇਹ ਸਭੇ ਹੌਲੀ ਹੌਲੀ ਤਹਿ ਹੁੰਦੇ ਹਨ। ਇਹ ਪੰਜੇ ਸ਼ਾਂਤੀ ਨਾਲ, ਧੀਰਜ ਨਾਲ ਪੂਰੇ ਕੀਤੇ ਜਾਂਦੇ ਹਨ।

*ਮੂਲ :– ਬਡ ਪੰਡਤਾਈ ਏਹ ਹੈ ਜਿਸ ਕੇ ਧਨ ਕੀ ਬਿਰਧ ॥*
*ਸਦਾ ਧਰਮ ਇਛਾ ਰਹੈ, ਵਹੈ ਧਰਮ ਕੀ ਸਿਧ ॥੪॥*

**ਅਰਥ** :– ਬਹੁਤੀ ਪੰਡਤਾਈ ਸਿਆਣਪ ਇਹ ਹੀ ਹੈ ਜਿਸ ਕਰਕੇ ਧਨ ਬਹੁਤਾ ਪੈਦਾ ਕੀਤਾ ਜਾਵੇ, ਧਨ ਪ੍ਰਾਪਤੀ ਤੋਂ ਬਾਅਦ ਸਦਾ ਹੀ ਇਛਾ ਬਣੀ ਰਹੀ, ਭਾਵ ਨੇਕ ਕਰਮਾਂ ਵਿਚ ਦਾਨ ਪੁੰਨ ਕਰੇ, ਇਹ ਹੀ ਧਰਮ ਦੀ ਸਿਧੀ ਪ੍ਰਾਪਤੀ ਦੇ ਚਿੰਨ੍ਹ ਹਨ। ਵਿਦਿਆ ਪ੍ਰਾਪਤੀ ਤੋਂ ਧਨ ਦੀ ਬਿਰਧੀ ਹੁੰਦੀ ਹੈ ਅਤੇ ਧਨ ਕਰਕੇ ਧਰਮ ਦੇ ਕਾਰਜ ਯੱਗ ਹਵਨ ਆਦਿ ਕਰ ਸਕਦਾ ਹੈ।

*ਮੂਲ :- ਦੁਰਜਨ ਕੇਰ ਪੜੋਸ ਤਬ ਸਾਧ ਸਮਾਗਮ ਚਿਤ ॥*
*ਪੁੰਨ ਕਰੈ ਦਿਨ ਰੈਨ ਮੈ ਜਾਣੈ ਦੇਹ ਅਨਿਤ ॥੫॥*

**ਅਰਥ** :- ਅਗਰ ਪੁਰਸ਼ ਨੂੰ ਦੁਰਜਨ (ਨੀਚਾਂ) ਦੇ ਗੁਆਂਢ ਰਹਿਣਾ ਪੈ ਜਾਵੇ ਤਾਂ ਆਪਣੇ ਮਨ ਨੂੰ ਸਤਿਸੰਗਤ ਵਿਚ ਲਾਈ ਰੱਖਣਾ ਚਾਹੀਦਾ ਹੈ। ਆਪਣੀ ਦੇਹ ਨੂੰ (ਅਨਿਤ) ਨਾਸ਼ਵੰਤ ਜਾਣਦਾ ਹੋਇਆ ਦਿਨ ਰਾਤ ਪੁੰਨ ਦਾਨ ਕਰੇ, ਫੇਰ ਬੁਰੇ ਦੀ ਬੁਰਿਆਈ ਦਾ ਅਸਰ ਨਹੀਂ ਪੋਂਹਦਾ।

*ਮੂਲ :- ਰੂਪ ਬਿਨਾਸੇ ਨਾਰ ਕੋ, ਤਪਹਿ ਬਿਨਾਸੇ ਕ੍ਰੋਧ ॥*
*ਦੂਰ ਚਰਿਤ ਨਾਸੈ ਗਵਨ, ਔਰ ਲੋਭ ਤੇ ਬੋਧ ॥੬॥*

**ਅਰਥ** :- ਬਹੁਤੀ ਸੁੰਦਰਤਾ ਜਨਾਨੀ ਦੀ ਮੌਤ ਦਾ ਕਾਰਨ ਬਣ ਜਾਂਦੀ ਹੈ, ਕਰੋਧ ਨਾਲ ਤਪ (ਤਪੱਸਿਆ) ਦਾ ਫਲ ਨਸ਼ਟ ਹੋ ਜਾਂਦਾ ਹੈ। (ਗਵਨ) ਅਵਾਰਾ ਘੁੰਮਣ ਨਾਲ (ਦੂਰ ਚਰਿਤ) ਚਾਲਚਲਣ ਨਸ਼ਟ ਹੋ ਜਾਂਦਾ ਹੈ ਅਤੇ ਲੋਭ ਕਰਨ ਨਾਲ (ਬੋਧ) ਗਿਆਨ ਦਾ ਨਾਸ਼ ਹੋ ਜਾਂਦਾ ਹੈ।

*ਮੂਲ :- ਪੁਤ੍ਰਵਤੀ ਪਤਿ ਕੀ ਪ੍ਰਿਆ ਅਰ ਪਤਿਬ੍ਰਤਾ ਪਵਿਤ੍ਰ ॥*
*ਤਿਸਕਾ ਜੀਵਨ ਸਫਲ ਜਗ ਜਿਹ ਘਰ ਨਾਰ ਬਚਿਤ੍ਰ ॥੭॥*

**ਅਰਥ** :- ਪੁੱਤਰ ਵਾਲੀ ਇਸਤ੍ਰੀ, ਪਤੀ ਦੀ ਪਿਆਰੀ (ਪਤੀ ਦੀ ਆਗਿਆ ਦਾ ਪਾਲਣ ਕਰਨ ਵਾਲੀ) ਪਤੀਬਰਤਾ ਧਰਮ ਦੇ ਸਹਿਤ ਜਾਗਰਤ ਸ੍ਵਪਨ ਅਵਸਥਾ ਵਿਚ ਪਤੀ ਤੋਂ ਬਿਨਾਂ ਕਿਸੇ ਪਰ ਪੁਰਸ਼ ਦਾ ਚਿੰਤਨ ਤੇ ਮਿਲਾਪ ਨਾ ਕਰੇ। (ਪਵਿੱਤ੍ਰ) ਮਨ ਬਾਣੀ ਸਰੀਰ ਕਰਕੇ ਉਜਲ ਪਵਿੱਤ੍ਰ ਜਿਸ ਗ੍ਰਿਹਸਤੀ ਦੇ ਘਰ ਐਸੇ ਗੁਣਾਂ ਵਾਲੀ ਇਸਤ੍ਰੀ ਹੈ, ਉਸ ਪੁਰਸ਼ ਦਾ ਜੱਗ ਵਿਚ ਜੀਵਨ ਸਫਲ ਹੈ। ਭਾਗਾਂ ਤੋਂ ਹੀ ਐਸੀ ਨੇਕ ਔਰਤ ਪ੍ਰਾਪਤ ਹੁੰਦੀ ਹੈ।

*ਮੂਲ :- ਪਤੀ ਆਗਿਆ ਮੇ ਹੋਇ ਚਿਤ ਚਤੁਰ ਸੁਧ ਮਿਠ ਬੋਲ ॥*
*ਵਹੁ ਨਾਰੀ ਮਨ ਕੋ ਹਰੈ ਐਸੀ ਰਤਨ ਅਮੋਲ ॥੮॥*

**ਅਰਥ** :- ਪਤੀ ਆਗਿਆ ਸਹਿਤ ਜੀਵਨ ਗੁਜ਼ਾਰਨ ਵਾਲੀ (ਚਤੁਰ) ਬੁਧੀਵਾਨ, (ਸ਼ੁੱਧ) ਸਾਫ਼ ਸੁਥਰੀ ਰਹਿਣ ਵਾਲੀ, ਮਿੱਠਾ ਭਾਸ਼ਣ ਕਰਨ ਵਾਲੀ, ਐਸੀ ਇਸਤ੍ਰੀ ਪਤੀ ਦੇ ਮਨ ਨੂੰ (ਹਰੈ) ਮੋਹਤ ਕਰਨ ਵਾਲੀ ਹੁੰਦੀ ਹੈ। ਉਸ ਨੂੰ ਸਾਦਾ ਇਸਤ੍ਰੀ ਨਾ ਜਾਣੋ ਉਹ ਤਾਂ (ਅਮੋਲਕ) ਕੀਮਤੀ ਰਤਨ ਹੈ, ਭਾਵ-ਰਤਨ ਦੀ ਤਾਂ ਕੀਮਤ ਹੈ ਜਿਸ ਦਾ ਕੋਈ ਮੁਲ ਨਹੀਂ, ਜੋ ਇਨਸਾਨ ਦੀ ਇੱਜ਼ਤ ਹੈ।

*ਮੂਲ :- ਨਾਰਿ ਬਿਰੂਪਾ ਖੀ ਮਲਨ, ਕਲਹ ਨਾ ਉਤਰੇ ਬਾਦ ॥*
*ਤਿਹ ਨਰ ਕੋ ਸੁਖ ਕੁਛ ਨਹੀ ਜਗ ਮਹਿ ਜੀਵਨ ਬਾਦ ॥੯॥*

**ਅਰਥ** :- ਜਿਸ ਪੁਰਸ਼ ਦੇ ਘਰ (ਬਿਰੂਪਾ) ਰੂਪ-ਰਹਿਤ ਮੈਲੀ ਕੁਚੈਲੀ, ਕਿਰਿਆ ਨੂੰ ਧਾਰਨ ਵਾਲੀ, (ਕਲਹ) ਲੜਾਈ ਕਰਨ ਵਾਲੀ ਕਲਹਿਣੀ ਅਤੇ (ਬਾਦ) ਝਗੜੇ

ਤੋਂ (ਨਾ ਉਤਰੈ) ਥਕਣ ਵਾਲੀ ਜਨਾਨੀ ਹੋਵੇ ਤਿਸ ਪੁਰਸ਼ ਨੂੰ ਜੱਗ ਵਿਚ ਕਿਸੇ ਪ੍ਰਕਾਰ ਦਾ ਸੁਖ ਨਹੀਂ, ਉਸ ਦਾ ਜੀਣਾ ਸੰਸਾਰ ਤੇ (ਬਾਦ) ਬਿਅਰਥ ਹੈ। ਉਸ ਪੁਰਸ਼ ਦਾ ਜੀਵਨ ਬੇਸੁਆਦਾ ਹੈ, ਦਿਨ-ਕੱਟੀ ਕਰ ਰਿਹਾ ਹੈ।

*ਮੂਲ :- ਦੇਵ ਦਾਸ, ਦਿਜ, ਭਗਤ, ਵਸ ਔਰ ਅਰਥ ਵਸ ਆਇ ॥*
*ਪੰਡਿਤ ਵਸ ਪਰਥਾਵ, ਕੇ ਦੋ ਕਰ ਜਾਣੈ ਤਾਹਿ ॥੧੦॥*

**ਅਰਥ** :- ਦੇਵਤੇ, ਸਾਧੂ, ਬ੍ਰਾਹਮਣ ਤਾਂ ਪ੍ਰੇਮਾ ਭਗਤੀ ਤੋਂ ਵੱਸ ਵਿਚ ਆ ਜਾਂਦੇ ਹਨ, ਪਰ ਬਾਕੀ ਸੰਸਾਰੀ ਲੋਕ ਮਾਇਆ ਤੋਂ ਕਾਬੂ ਆਉਂਦੇ ਹਨ। ਪੰਡਿਤ (ਵਿਦਵਾਨ) ਵਿਅਕਤੀ ਦੁਨੀਆਂ ਦੀ ਮਰਯਾਦਾ ਅਨੁਸਾਰ ਦੋਨੋਂ ਹੱਥ ਜੋੜ ਕੇ ਨਮਸ਼ਕਾਰ ਕਰਨ ਤੋਂ ਵਸੀਭੂਤ ਹੋ ਜਾਂਦੇ ਹਨ, ਪਰਥਾਵ ਨਾਮ ਲੋਕ ਮਰਯਾਦਾ ਦਾ ਹੈ।

ਇਤਿ ਸ੍ਰੀ ਰਾਜਨੀਤੇ ਚਾਣਕਯਾ ਨਾਮ ਸਤਮੋ ਅਧਿਆਇ ਸਮਾਪਤੰ ॥

☆

# ਅੱਠਵਾਂ ਅਧਿਆਇ ਪ੍ਰਾਰੰਭ

*ਮੂਲ :- ਊਚ ਹੋਤ ਵਸ ਬਿਨੈ ਤੇ, ਅਲਪ ਦਾਨ ਤੇ ਨੀਚ ॥*
*ਸੂਰ ਭੇਦ ਤੇ ਹੋਤ ਵਸ ਸਮ ਪ੍ਰਾਕ੍ਰਮ ਤੇ ਵੀਚ ॥੧॥*

**ਅਰਥ** :- ਇਸ ਦੋਹੇ ਵਿਚ ਰਿਸ਼ੀ ਜੀ ਨੇ ਮਾਨੋ ਵਸੀਕਰਣ ਮੰਤ੍ਰ ਹੀ ਫੁਰਮਾਇਆ ਹੈ। ਆਪਣੇ ਪਾਸੋਂ ਉਚੀ ਧਾਰਨਾ ਵਾਲਾ ਇਨਸਾਨ ਬਿਨੈ (ਬੇਨਤੀ) ਕਰਨ ਤੋਂ ਵੱਸ ਹੋ ਜਾਂਦਾ ਹੈ, ਭਾਵ-ਉਸਤਤ ਕਰੇ। ਸਧਾਰਨ (ਨੀਚ) ਤੁਛ ਬੁਧੀ ਵਾਲਾ ਪੁਰਸ਼ ਥੋੜ੍ਹੇ ਧਨ ਤੋਂ ਕਾਬੂ ਆ ਜਾਂਦਾ ਹੈ। ਸੂਰ (ਸੂਰਮਾ) ਜੋਧਾ ਨੀਤੀ ਭੇਦਾਂ ਤੋਂ ਕਾਬੂ ਆ ਜਾਂਦਾ ਹੈ। ਨੀਤੀ ਦੇ ਭੇਦ ਹਨ (ਸਾਮ, ਦਾਮ, ਭੇਦ, ਦੰਡ) ਰਾਜਨੀਤੀ ਦੇ ਚਾਰ ਅੰਗ ਹਨ-ਸ਼ਰਨ ਦੇਣੀ ਸਾਮ ਭੇਦ ਹੈ ਜਾਂ ਸ਼ਰਨ ਆਏ ਦੇ ਲਾਜ ਨਿਬਾਹੁਣੀ (ਉਸ ਨੂੰ) ਯੋਗ ਸਹਾਇਤਾ ਦੇ ਕੇ ਕਾਬੂ ਕਰ ਲੈਣਾ। ਦੂਸਰਾ ਮਾਇਆ ਦੁਆਰਾ ਦੁਸ਼ਮਣ ਨੂੰ ਕੀਲ ਲੈਣਾ ਦਾਮ ਕਹਿਲਾਉਂਦਾ ਹੈ। ਤੀਸਰਾ ਭੇਦ ਹੈ ਭਾਵ ਦੁਸ਼ਮਣਾਂ ਵਿਚ ਫੁਟ ਪਾ ਕੇ ਆਪਣਾ ਕਾਰਜ ਸਿੱਧ ਕਰ ਲੈਣਾ। ਚੌਥਾ ਤਿੰਨੇ ਉਪਾਅ ਨਿਸਫਲ ਹੋਣ ਤਾਂ ਯਥਾ-ਸ਼ਕਤ ਦੰਡ (ਸਜ਼ਾ) ਦੇ ਕੇ ਮਨਾ ਲੈਣਾ। ਚਾਰੇ ਨਿਸਫਲ ਹੋਣ ਤਾਂ ਵੈਰੀ ਨੂੰ ਜਿਵੇਂ ਕਿਵੇਂ ਮਾਰ ਦੇਣਾ। ਇਹ ਰਾਜਨੀਤਕਾਂ ਦੀ ਨੀਤੀ ਹੈ। (ਸਮਪ੍ਰਾਕ੍ਰਮ) ਆਪਣੇ ਬਰਾਬਰ ਵਾਲੇ ਨੂੰ ਬਰਾਬਰ ਦੀ ਤਾਕਤ ਪੈਦਾ ਕਰਕੇ ਕਾਬੂ ਕਰ ਲਈਦਾ ਹੈ। ਇਹ ਯੁਕਤੀਆਂ ਦੂਸਰਿਆਂ ਨੂੰ ਕਾਬੂ ਕਰਨ ਦੀਆਂ ਸ਼ਾਸ਼ਤਰਾਂ ਨੇ ਦੱਸੀਆਂ ਹਨ।

*ਮੂਲ :- ਅਗਨਿ ਨ ਤ੍ਰਿਪਤੇ ਈਂਧਨੇ, ਸਿੰਧ ਨ ਸਰਤਨ ਪਾਇ ॥*
*ਨਾਰਿ ਨ ਤ੍ਰਿਪਤੇ ਨਰਨ ਤੇ, ਕਾਲ ਨ ਸ੍ਰਿਸ਼ਟੇ ਖਾਇ ॥੨॥*

**ਅਰਥ** :- ਅਗਨੀ ਦੇਵਤਾ (ਈਂਧਨੇ) ਲੱਕੜਾਂ ਬਾਲਣ ਨਾਲ ਨਹੀਂ ਰੱਜਦਾ ਅਤੇ (ਸਿੰਧ) ਸਮੁੰਦ੍ਰ (ਸਰਤਨ) ਨਦੀਆਂ ਪੈਣ ਨਾਲ ਤ੍ਰਿਪਤ ਨਹੀਂ ਹੁੰਦਾ। ਇਸਤ੍ਰੀਆਂ ਪੁਰਸ਼ਾਂ ਤੋਂ ਨਹੀਂ ਰੱਜਦੀਆਂ। ਇਨ੍ਹਾਂ ਦੀ ਵਿਸ਼ੇ ਚੇਸ਼ਟਾ ਖਤਮ ਨਹੀਂ ਹੁੰਦੀ ਅਤੇ (ਕਾਲ) ਭਗਵਾਨ ਦੁਨੀਆਂ ਖਾਣ ਤੋਂ ਤ੍ਰਿਪਤ ਨਹੀਂ ਹੁੰਦਾ। ਇਹ ਸਭੇ ਅਤ੍ਰਿਪਤ ਚੀਜ਼ਾਂ ਹਨ।

*ਮੂਲ :- ਮਾਂਗੇ ਦੇਤ ਨ ਬਡਾ ਕਛੁ ਤਉ ਭੀ ਬਡਾ ਕਹਾਇ ॥*
*ਦਾਂਤ ਕਟੇ ਤੇ ਦੂਰਦ ਕੀ ਬਡਾਈ ਨ ਘਟਾਇ ॥੩॥*

**ਅਰਥ** :– (ਬਡਾ) ਧਨੀ ਪੁਰਸ਼ ਪਾਸੋਂ ਕਿਸੇ ਵਸਤੂ ਦੀ ਯਾਚਨਾ ਕਰੀਏ, ਭਾਵੇਂ ਨਾ ਵੀ ਪ੍ਰਾਪਤ ਹੋਵੇ ਫਿਰ ਵੀ ਉਸ ਦੀ ਗੌਰਵਤਾਈ ਵਿਚ ਫ਼ਰਕ ਨਹੀਂ ਆਉਂਦਾ, ਵੱਡਾ ਹੀ ਰਹਿੰਦਾ ਹੈ, ਉਸ ਨੂੰ ਲੋਕ ਸ਼ਾਹ ਜੀ ਪੁਕਾਰਦੇ ਹਨ, ਇਵੇਂ ਕਿਵੇਂ ਸਰਪ ਭਾਵ ਦੂਰਦ ਦਾ ਦੰਦ ਵੀ ਤੋੜ ਦੇਈਏ ਤਾਂ ਵੀ ਉਸ ਦੀ (ਬਡਾਈ) ਜ਼ਹਿਰੀਲੇ ਪਨ ਡੰਗ ਮਾਰਨ ਦਾ ਡਰ ਹੀ ਆਉਂਦਾ ਰਹਿੰਦਾ ਹੈ ।

***ਮੂਲ :– ਬਡੋ ਲਗੈ ਬਡ ਕਾਜ ਕੋ, ਜੋ ਨ ਹੋਇ ਘਟਾਇ ॥***
***ਪਰਬਤ ਸੋ ਭਿਰ ਨਹੀਂ ਸਕੇ, ਜੌ ਗਜ ਦਿਤ ਤੁਰਾਇ ॥੪॥***

**ਅਰਥ** :– ਇਸ ਦੋਹੇ ਵਿਚ ਰਿਸ਼ੀ ਜੀ ਨੇ ਫੁਰਮਾਇਆ ਹੈ, ਛੋਟਾ ਪੁਰਸ਼ ਵੱਡੇ ਦੀ ਰੀਸ ਨਹੀਂ ਕਰ ਸਕਦਾ, ਨਾ ਕਰਨੀ ਚਾਹੀਦੀ ਹੈ, ਸਗੋਂ ਆਪਣੇ ਵਿਤ ਮੁਤਾਬਿਕ ਕਾਰਜ ਕਰਨਾ ਚਾਹੀਦਾ ਹੈ, ਕਿਉਂਕਿ ਵੱਡਾ ਪੁਰਸ਼ ਵੱਡੇ ਕਾਰਜ ਨਾਲ ਹੀ ਵੱਡਾ ਕਹਾਉਂਦਾ ਹੈ। ਛੋਟਾ ਪੁਰਸ਼ ਰੀਸ ਕਰੇ ਭਾਵ-ਮੁਕਾਬਲਾ ਕਰਕੇ ਉਸ ਦੀ ਵਡਿਆਈ ਨੂੰ ਘਟਾ ਨਹੀਂ ਸਕਦਾ, ਉਸ ਵਿਚ ਇਤਨੀ ਮਹਾਨਤਾ ਨਹੀਂ ਹੈ। ਨਾ ਬਲ ਨਾਲ ਪੂਰਾ ਉਤਰ ਸਕਦਾ, ਨਾ ਨਿੰਦਿਆ ਕਰਕੇ। ਜਿਵੇਂ (ਗਜ) ਹਾਥੀ ਸੰਗਲ ਤਾਂ ਬੇਸ਼ਕ ਤੋੜਨ ਦੀ ਸਮੱਰਥਾ ਰੱਖਦਾ ਹੋਵੇ, ਪ੍ਰੰਤੂ (ਪਰਬਤ) ਪਹਾੜ ਨਾਲ ਤਥਾ ਸ਼ੇਰ ਨਾਲ ਮੁਕਾਬਲਾ ਨਹੀਂ ਕਰ ਸਕਦਾ, ਦਿੰਤ ਨਾਮ ਸੰਗਲ ਦਾ ਹੈ । ਇਸੇ ਤਰ੍ਹਾਂ ਕੋਈ ਵਿਅਕਤੀ ਆਪਣੇ ਤਾਣ ਨਾਲ ਸ਼ਾਇਦ ਕੁਝ ਕਾਰਜ ਕਰ ਵੀ ਲਵੇ, ਪਰ ਜੋ ਸ਼ੇਰ ਵਿਰਤੀ ਦੇ ਪੁਰਸ਼ ਹਨ, ਉਨ੍ਹਾਂ ਦਾ ਮੁਕਾਬਲਾ ਤੇ ਰੀਸ ਕਰਨ ਵਿਚ ਸਫਲਤਾ ਪ੍ਰਾਪਤ ਨਹੀਂ ਹੋ ਸਕਦੀ, ਉਲਟਾ ਰੀਸ ਕਰਕੇ ਹਾਨੀ ਉਠਾਵੇਗਾ ।

***ਮੂਲ :– ਅਨ ਪੁਤਰੀ ਕੀ ਗਤਿ ਨਹੀਂ ਸੁਰਗ ਬੀਚ ਨਹੀ ਠੌਰ ॥***
***ਜਿਉ ਕਿਉ ਸੁਤ ਉਪਜਾਈਐ ਬਯਾਹ ਕਰਾਵੈ ਔਰ ॥੫॥***

**ਅਰਥ** :– (ਅਨ ਪੁਤਰੀ) ਸ਼ਾਸਤਰਾਂ ਨੇ ਮੰਨਿਆ ਹੈ, ਪੁੱਤਰ ਤੋਂ ਬਿਨਾਂ ਗ੍ਰਿਹਸਤੀ ਦੀ ਕਲਿਆਣ ਨਹੀਂ ਹੁੰਦੀ ਅਤੇ ਸਵਰਗ ਵਿਚ (ਠੌਰ) ਜਗ੍ਹਾ ਨਹੀਂ ਮਿਲਦੀ, ਇਸ ਕਰਕੇ ਪੁਰਸ਼ ਨੂੰ ਜਿਵੇਂ ਕਿਵੇਂ ਪੁੱਤਰ ਪੈਦਾ ਕਰਨ ਲਈ ਹੋਰ ਸ਼ਾਦੀ ਕਰਵਾ ਲੈਣੀ ਚਾਹੀਦੀ ਹੈ ।

***ਮੂਲ :– ਭਵਨ ਸੁੰਨ ਅਨ ਪੁਤ੍ਰਕਾ, ਬਾਂਧਵ ਕਾ ਪ੍ਰਦੇਸ ॥***
***ਹਿਰਦਾ ਸੁੰਨ ਹੈ ਮੂੜ ਕਾ ਦਾਰਿਦ੍ਰੀ ਕਾ ਭੇਸ ॥੬॥***

**ਅਰਥ** :– ਪੁੱਤਰ ਤੋਂ (ਅਨ) ਬਿਨਾਂ (ਭਵਨ) ਘਰ ਸੁੰਨਾ ਹੈ (ਸਬੰਧੀ) ਬਾਂਧਵ (ਮਿਤ੍ਰਾਂ ਸੱਜਣਾਂ ਕੁਟੰਬੀਆਂ) ਤੋਂ ਬਿਨਾਂ ਦੇਸ਼ ਵੀ ਪ੍ਰਦੇਸ਼ ਵਾਂਗ ਹੈ । ਗਿਆਨ ਤੋਂ ਬਿਨਾਂ ਹੋਣ ਕਰਕੇ ਮੂਰਖ ਦਾ ਹਿਰਦਾ ਸੁੰਨਾ ਹੈ ਅਤੇ ਕੰਗਾਲ ਦਰਿਦ੍ਰੀ ਦਾ (ਭੇਸ) ਪਹਿਰਾਵਾ ਵੀ ਸੁੰਨਾ ਹੈ, ਜਦੋਂ ਜੇਬ ਵਿਚ ਤਾਂ ਕਾਣੀ ਕੌਡੀ ਨਹੀਂ, ਲਿਬਾਸ ਕੀ ਕਰੇਗਾ ।

*ਮੂਲ :- ਅੰਤਮ ਮ੍ਰਿਦੁ ਬਾਹਰ ਕਠਿਨ, ਉਤਮ ਜਿਉਂ ਨਲੀਏਰ ॥*
*ਬਾਹਰ ਮ੍ਰਿਦੁ ਅੰਤਰ ਕਠਿਨ, ਨੀਚ ਪੁਰਸ਼ ਜਿਉ ਬੇਰ ॥੭॥*

**ਅਰਥ** :- ਉਤਮ ਪੁਰਸ਼ (ਅੰਤਮ) ਅੰਦਰੋਂ ਕੋਮਲ ਹੁੰਦਾ ਹੈ, ਜਿਵੇਂ ਨਲੀਏਰ ਦਾ ਫਲ ਬਾਹਰ ਕਠੋਰ ਹੈ ਅੰਦਰੋਂ ਨਰਮ ਹੈ, ਇਸੇ ਪ੍ਰਕਾਰ ਪੁਰਸ਼ ਦੀ ਵਿਵਸਥਾ ਹੈ। ਬੇਰੀ ਦੇ ਫਲ ਵਾਂਗੂੰ ਨੀਚ ਪੁਰਸ਼ ਬਾਹਰ ਨਰਮ ਪ੍ਰਤੀਤ ਹੁੰਦੇ ਹਨ, ਅੰਦਰੋਂ ਗਿਟਕ ਵਾਂਗੂ ਕਰੜੇ ਹਨ। ਬਾਹਰੋਂ ਅਗਲੇ ਦੀ ਚਰਨਚਾਪੀ ਕਰਨੀ, ਅੰਦਰੋਂ ਹਰ ਵੇਲੇ ਬੁਰਾ ਚਿਤਵਤੇ ਰਹਿਣਾ, ਇਹ ਹੀ ਕਠੋਰਤਾਈ ਹੈ। ਇਸ ਲਈ ਅਜਿਹੇ ਪੁਰਸ਼ਾਂ ਤੋਂ ਸਦਾ ਸਾਵਧਾਨ ਰਹਿਣਾ ਚਾਹੀਦਾ ਹੈ।

*ਮੂਲ :- ਸੂਰ ਨਹੀ ਵਿਦਿਆ ਨਹੀ, ਪੰਡਿਤ ਜਿਹਿ ਹੋਤਾਤ ॥*
*ਤਿਸ ਕੇ ਕੁਲ ਅੰਧਯਾਰ ਹੈ, ਜਿਵੇਂ ਅਮੱਸਯਾ ਰਾਤ ॥੮॥*

**ਅਰਥ** :- ਜਿਸ ਕੁਲ ਵਿਚ ਸੂਰਮਾ, ਵਿਦਵਾਨ-ਵਿਦਿਆ ਵਾਲਾ ਪੁਰਸ਼ ਤਥਾ ਪੰਡਿਤ ਜਯੋਤਸ਼ੀ ਅਥਵਾ ਬ੍ਰਹਮਵੇਤਾ ਮਹਾਤਮਾ ਪੈਦਾ ਨਹੀਂ ਹੋਇਆ, ਉਹ ਕੁਲ (ਅਮੱਸਯਾ) ਮੱਸਿਆ ਦੀ ਕਾਲੀ ਰਾਤ ਵਾਂਗੂੰ ਹਨੇਰੀ ਹੈ. ਭਾਵ-ਦੁਨੀਆਂ ਤੇ ਉਜਾਗਰ ਨਹੀਂ ਹੈ, ਵਿਦਿਆ ਆਦਿਕ ਗੁਣਾਂ ਤੋਂ ਬਿਨਾਂ ਕੁਲ (ਖਾਨਦਾਨ) ਵੀ ਹੀਣੇ ਹਨ।

*ਮੂਲ :- ਦਿਨ ਕਾ ਦੀਪਕ ਸੂਰ ਹੈ, ਨਿਸ ਕਾ ਦੀਪਕ ਚੰਦ ॥*
*ਦੀਪਕ ਧਰਮ ਤ੍ਰਿਲੋਕ ਕਾ, ਕੁਲ ਦਾ ਦੀਪ ਸੁਨੰਦ ॥੯॥*

**ਅਰਥ** :- ਦਿਨ ਦਾ (ਦੀਪਕ) ਪ੍ਰਕਾਸ਼ਕ ਸੂਰਜ ਭਗਵਾਨ ਹੈ ਅਤੇ ਰਾਤ੍ਰੀ ਦਾ ਪ੍ਰਕਾਸ਼ਕ ਚੰਦ੍ਰਮਾ ਹੈ, ਧਰਮ (ਸੁਰਗ, ਮਾਤ ਲੋਕ ਤੇ ਪਾਤਾਲ) ਦਾ ਪ੍ਰਕਾਸ਼ਕ ਹੈ। ਕੁਲ ਦਾ ਦੀਪਕ (ਪ੍ਰਕਾਸ਼ਕ) (ਸੁਨੰਦ) ਸ੍ਰੇਸ਼ਟ ਪੁੱਤਰ ਹੀ ਹੈ। ਨੇਕ ਪੁੱਤਰ ਸ਼ੁਭ ਗੁਣਾਂ ਤੋਂ ਆਪਣੀ ਵੰਸ਼ ਦਾ ਨਾਮ ਉਜਾਗਰ ਕਰਦਾ ਹੈ।

*ਮੂਲ :- ਸਿੰਘਨਿ ਕਾ ਸੁਤ ਏਕ ਹੈ, ਸੁਖ ਸੋਵਤ ਵੋਹ ਨੀਠ ॥*
*ਗਧਹੀ ਕੇ ਸੁਤ ਬਹੁਤ ਹੈ, ਭਾਰ ਉਠਾਵਤ ਪੀਠ ॥੧੦॥*

**ਅਰਥ** :- ਰਿਸ਼ੀ ਜੀ ਕਥਨ ਕਰਦੇ ਹਨ-ਐ ਗ੍ਰਿਹਸਤੀ ਲੋਕੋ ! ਜ਼ਰਾ ਧਿਆਨ ਦਿਉ ਕਿ ਸ਼ੇਰਨੀ ਦਾ ਇਕਲੌਤਾ ਪੁੱਤਰ ਹੁੰਦਾ ਹੈ ਉਹ (ਨੀਠ) ਸਦਾ ਹੀ ਸੁਖ ਅਰਾਮ ਦੀ ਨੀਂਦ ਸੌਂਦਾ ਹੈ। ਇਸ ਤੋਂ ਉਲਟ ਖੋਤੀ ਦੇ ਬਛੇਰੇ ਬਹੁਤ ਹੁੰਦੇ ਹਨ ਪਰ ਹਮੇਸ਼ਾ ਵਾਸਤੇ ਆਪਣੀ (ਪੀਠ) ਪਿੱਠ ਤੇ ਘੁਮਾਰ ਦੀਆਂ ਗੂਣਾ (ਬੋਝੇ) ਢੋਂਦੇ ਹਨ ਅਤੇ ਡੰਡਿਆਂ ਦੀ ਮਾਰ ਖਾਂਦੇ ਹਨ ਅਤੇ ਰੂੜੀਆਂ ਦੇ ਚੁਗਦੇ ਹਨ ਅਤੇ ਸਿਰ ਵਿਚ ਖੇਹ ਪਾਉਂਦੇ ਹਨ। ਤਾਂਤੇ ਇਹ ਦੋਹੇ ਤੋਂ ਸਿਖਿਆ ਲੈ ਕੇ ਗ੍ਰਿਹਸਤੀਆਂ ਨੂੰ ਵੀ ਨੇਕ ਪੁੱਤਰ ਇਕ ਹੀ ਪੈਦਾ ਕਰਨਾ ਯੋਗ ਹੈ— ਬਨਿਸਬਤ ਬਹੁਤਿਆਦੀ/ਬਹੁਤੇ ਹੋਣਗੇ ਤਾਂ ਗਧੀ ਦੇ ਪੁੱਤਰਾਂ ਵਾਂਗੂ ਖੋਤੇ ਹੀ ਰਹਿ ਜਾਣਗੇ, ਖਰਚ ਦਿੱਤਾ ਨਹੀਂ

ਜਾਣਾ, ਵਿਦਿਆ ਤੋਂ ਕੋਰੇ ਰਹਿ ਜਾਣਗੇ ।

*ਮੂਲ :- ਜਿਸ ਤੇ ਕੁਲ ਸੁਖ ਪਾਵਹੀ ਏਕੋ ਭਲੋ ਸਪੂਤ ॥*
*ਦੇਹ ਸੋਗ ਸੰਤਾਪ ਤੇ ਬਹੁਤੇ ਬੁਰੇ ਕਪੂਤ ॥੧੧॥*

**ਅਰਥ** :- ਜਿਸ ਪੁੱਤਰ ਤੋਂ ਕੁਲ (ਖਾਨਦਾਨ) ਦੀ ਉਪਮਾ ਵਧੇ, ਉਹ ਇਕੋ ਹੀ ਪੁੱਤਰ ਚੰਗਾ ਹੈ, ਬਹੁਤੇ (ਕਪੂਤ) ਖੋਟਿਆਂ ਦਾ ਕੀ ਲਾਭ, ਜੋ ਸਰੀਰ ਨੂੰ ਦੁਖ ਅਤੇ ਮਨ ਨੂੰ ਕਲੇਸ਼ (ਸੰਤਾਪ) ਬਾਣੀ ਨੂੰ ਖੇਦ ਪਹੁੰਚਾਉਂਦੇ ਹਨ ।

*ਮੂਲ :- ਇਸ਼ਟ ਮਿਤ੍ਰ ਬਾਂਧਵ ਸਕਲ, ਅਉਰ ਹਿਤੂ ਜੋ ਆਹਿ ॥*
*ਜਿਹ ਜੀਵਤ ਏਤੇ ਜੀਏ, ਧੰਨ ਜਨਮ ਹੈ ਤਾਹਿ ॥੧੨॥*

**ਅਰਥ** :- ਇਸ਼ਟ (ਪਿਆਰੇ) ਮਿਤ੍ਰ (ਬਾਂਧਵ) ਸਨਬੰਧੀ ਅਤੇ ਹੋਰ ਹਿਤੈਸ਼ੀ ਜਿਤਨੇ ਵੀ ਹਨ, ਜਿਸ ਪੁੱਤਰ ਤੋਂ ਇਤਨਿਆਂ ਨੂੰ ਜ਼ਿੰਦਗੀ ਜੀਵਨ ਮਿਲੇ ਭਾਵ-ਸੁਖ ਸ਼ਾਂਤੀ ਪ੍ਰਾਪਤ ਹੋਵੇ, ਉਸ ਪੁੱਤਰ ਦਾ ਜਨਮ ਸੰਸਾਰ ਤੇ ਧੰਨਤਾ ਯੋਗ ਹੈ, ਜੋ ਸਾਰਿਆਂ ਲਈ ਸੁਖਦਾਇਕ ਹੈ ।

*ਮੂਲ :- ਪਸ਼ੁ ਭੀ ਅਪਨਾ ਪੇਟ ਭਰ, ਖਾਵਤ ਹੈ ਜਗ ਮਾਹਿ ॥*
*ਜਨਮ ਸਫਲ ਹੈ ਤਿਨੋਂ ਕਾ, ਜੋ ਖਵਾਇਕੈ ਖਾਹਿ ॥੧੩॥*

**ਅਰਥ** :- ਜਾਨਵਰ ਵੀ ਆਪਣਾ ਢਿੱਡ ਭਰਕੇ ਖਾ ਲੈਂਦੇ ਹਨ, ਜਗ ਵਿਚ ਰਹਿੰਦੇ ਹੋਏ ਆਪਣਾ ਢਿੱਡ ਭਰਨ ਜਾਣਦੇ ਹਨ, ਪ੍ਰੰਤੂ ਜੀਵਨ ਤਾਂ ਉਨ੍ਹਾਂ ਹੀ ਗੁਰਮੁਖਾਂ ਦਾ ਸੰਸਾਰ ਤੇ ਸਫਲਾ ਹੈ ਜੋ ਭੋਜਨ ਤਿਆਰ ਕਰਕੇ ਗੁਰੂ ਸਾਹਿਬ ਨੂੰ ਅੰਗੀਕਾਰ ਕਰਵਾ ਕੇ ਕਿਸੇ ਅਤਿਥੀ ਮਹਾਂਪੁਰਸ਼ ਨੂੰ ਛਕਾ ਕੇ ਛਕਦੇ ਹਨ ।

*ਮੂਲ :- ਜੋ ਧਰਮੀ ਗੁਨਵਾਨ ਹੈਂ ਤੇ ਜੀਵਤ ਜਗ ਮਾਹਿ ॥*
*ਅਫਲ ਜਨਮ ਜਗ ਤਿਨੋ ਕਾ, ਜਹਾਂ ਧਰਮ ਗੁਨ ਨਾਹਿ ॥੧੪॥*

**ਅਰਥ** :- ਪਵਿੱਤ੍ਰ ਗੁਣਾਂ ਸਹਿਤ ਜੋ ਧਰਮੀ (ਪੁੰਨੀ) ਮਨੁਖ ਹਨ ਉਹ ਨੇਕ ਚਲਨ ਕਰਕੇ ਸਦਾ ਹੀ ਜੱਗ ਵਿਚ ਜਿਉਂਦੇ ਹਨ, ਦੂਜੇ ਪਾਸੇ ਉਨ੍ਹਾਂ ਪੁਰਸ਼ਾਂ ਦਾ ਜਗ ਵਿਚ ਜੀਣਾ ਬੇਕਾਰ (ਨਿਕੰਮਾ) ਹੈ, ਅਫਲ ਹੈ, ਕੋਈ ਗਿਆਨ ਮੁਕਤੀ ਰੂਪੀ ਫਲ ਦੀ ਪ੍ਰਾਪਤੀ ਨਹੀਂ ਕੀਤੀ, ਜਿਹੜੇ ਵਿਅਕਤੀ ਧਰਮ ਅਤੇ ਸ੍ਰੇਸ਼ਟ ਗੁਣਾਂ ਤੋਂ ਰਹਿਤ ਹਨ । ਅਫਲ ਮਾਇਨੇ ਨਿਕੰਮਾ ਬੇਕਾਰ ।

*ਮੂਲ :- ਬਾਣੀ ਜਿਨਕੀ ਰਸਵਤੀ, ਸਤੀ ਸੁੰਦਰੀ ਤੀਯ ॥*
*ਭਾਗਵਤੀ ਜਿਹ ਲੱਛਮੀ, ਸਫਲੀ ਜਨਮ ਤਿਹ ਜੀਯ ॥੧੫॥*

**ਅਰਥ** :- ਜਿਨ੍ਹਾਂ ਦਾ ਜ਼ਬਾਨ ਤੋਂ ਬੋਲਣਾ (ਰਸਵਤੀ) ਰਸ ਸਹਿਤ ਹੈ, ਸੁੰਦਰ ਰੂਪ ਵਾਲੀ ਅਤੇ (ਸਤੀ) ਸਤਵਾਦੀ (ਤੀਯ) ਇਸਤ੍ਰੀ ਹੈ ਅਤੇ ਭਾਗਾਂ ਨੂੰ ਪੈਦਾ ਕਰਨ ਵਾਲੀ ਲੱਛਮੀ ਮਾਇਆ ਹੈ, ਉਨ੍ਹਾਂ ਦਾ ਜੀਵਨ ਸੰਸਾਰ ਤੇ ਸਫਲਤਾ ਸੰਜੁਗਤ ਹੈ ਅਤੇ ਜੀਯ (ਜਿਉਂਦੇ) ਹਨ ਤਥਾ ਜੀਵਨ ਸੁਖਕਾਰੀ ਗੁਜ਼ਾਰਦੇ ਹਨ ।

*ਮੂਲ :- ਪਰ ਜਸ ਕੀ ਪਾਵਕ ਵਿਖੇ, ਭਸਮ ਹੋਤ ਹੈ ਨੀਚ ॥*
*ਤਾਂਤੇ ਨਿੰਦਿਆ ਕਰਤ ਹੈ, ਪਰ ਅਪਜਸ ਕੀ ਕੀਚ ॥੧੬॥*

**ਅਰਥ** :- ਨੀਚ (ਖੋਟਾ) ਆਦਮੀ ਦਾ ਸਮਾਂ ਹੀ ਦੂਸਰੇ ਦੇ ਜਸ ਰੂਪੀ ਅੱਗ ਵਿਚ ਸੜਦਾ ਰਹਿੰਦਾ ਹੈ, ਭਾਵ-ਦੂਸਰੇ ਦੀ ਵਡਿਆਈ ਅੱਗ ਵਾਂਗੂੰ ਪ੍ਰਤੀਤ ਹੁੰਦੀ ਹੈ ਈਰਖਾ ਦੀ ਅੱਗ ਵਿਚ ਸੜਦਾ ਹੈ ਅਪਜਸ ਰੂਪੀ (ਕੀਚ) ਚਿੱਕੜ ਆਪਣੇ ਉਪਰ ਪਾ ਕੇ ਆਪਣੇ ਅੰਦਰਲੇ ਈਰਖਾ ਰੂਪੀ ਸਾੜੇ ਨੂੰ ਸ਼ਾਂਤ ਕਰਦਾ ਹੈ ਪਰ ਹੁੰਦਾ ਨਹੀਂ।

*ਮੂਲ :- ਬ੍ਰਿਧ ਉਮਰ ਨਾਰੀ ਮਰੈ, ਬੰਧੁ ਹਾਥ ਮੈ ਧਨ ॥*
*ਪਰਾਧੀਨ ਭੋਜਨ ਰਹੈ, ਇਸ ਸੇ ਤਾਪਤ ਮਨ ॥੧੭॥*

**ਅਰਥ** :- (ਬ੍ਰਿਧ ਉਮਰ) ਪਿਛਲੀ ਉਮਰ ਵਿਚ ਇਸਤ੍ਰੀ ਦੀ ਮ੍ਰਿਤੂ ਹੋਣਾ ਅਤੇ ਆਪਣੇ ਵਰਤਾਰੇ ਦੀ ਮਾਯਾ ਜਾਂ ਜਾਇਦਾਦ ਭਰਾਵਾਂ ਦੇ ਹੱਥ ਵੱਸ ਹੋਵੇ ਅਤੇ ਭੋਜਨ ਬਸਤ੍ਰ ਰਿਹਾਇਸ਼ ਵੀ ਦੂਸਰੇ ਅਧੀਨ ਹੋਵੇ, ਇਨ੍ਹਾਂ ਗੱਲਾਂ ਤੋਂ ਸਦਾ ਹੀ ਮਨ (ਤਾਪਤ) ਤਪਦਾ ਰਹਿੰਦਾ ਹੈ ।

*ਮੂਲ :- ਅਗਨ ਹੋਤ੍ਰ ਫਲ ਬੇਦ ਹੈ, ਬਰਤ ਸ੍ਰੀ ਫਲ ਆਹਿ ॥*
*ਭੋਗ ਦਾਨ ਕੇ ਫਲ ਕਹੈ, ਰਤਿ ਫਲ ਸੰਤਤਿ ਚਾਹਿ ॥੧੮॥*

**ਅਰਥ** :- (ਅਗਨ ਹੋਤ੍ਰ) ਹਵਨ ਕਰਨ ਦਾ ਫਲ (ਬੇਦ) ਗਿਆਨ ਦੀ ਪ੍ਰਾਪਤੀ ਹੈ, (ਬਰਤ) ਰੱਖਣ ਦਾ (ਫਲ) (ਮਹਾਤਮ) ਮਾਯਾ ਹੈ । ਦਾਨ ਦਾ ਫਲ ਦੁਨੀਆਂ ਦੇ (ਭੋਗ) ਸੁਖ ਅਰਾਮ ਹਨ ਅਤੇ ਇਸਤ੍ਰੀ ਦੀ ਸੰਗਤ ਦਾ ਫਲ ਸੰਤਤਿ ਔਲਾਦ ਪੈਦਾ ਹੋਣਾ ਹੈ, (ਰਤਿ) ਨਾਮ ਇਸਤ੍ਰੀ ਦਾ ਹੈ ।

ਇਤਿ ਸ੍ਰੀ ਰਾਜਨੀਤੇ ਚਾਣਕਯਾ ਨਾਮ ਅਸ਼ਟਮੋ ਅਧਿਆਇ ਸਮਾਪਤੰ ॥

✡

# ਨੌਵਾਂ ਅਧਿਆਇ ਪ੍ਰਾਰੰਭ

*ਮੂਲ :- ਬੁਧ ਵਹੀ ਪਰਵਾਨ ਹੈ, ਕਰੈ ਜੋ ਪਰਉਪਕਾਰ ॥*
*ਨਸ਼ਟ ਬੁਧ ਹੈ ਤਿਨੋਂ ਕੀ, ਜਪਹਿ ਨ ਹਰਿ ਉਰਧਾਰ ॥੧॥*

**ਅਰਥ** :- ਜਿਹੜੀ ਸਿਆਣਪ ਦੁਆਰਾ ਦੂਸਰੇ ਤੇ ਉਪਕਾਰ ਕੀਤਾ ਜਾਵੇ ਉਹ ਹੀ ਅਕਲ ਪਰਵਾਨਨੀਕ ਹੈ। ਉਨ੍ਹਾਂ ਦੀ ਬੁਧ ਨਾਸ਼ ਜਾਣੋ ਜੋ (ਉਰ) ਹਿਰਦੇ ਵਿਚ ਪ੍ਰਮੇਸ਼ਰ ਦਾ ਨਾਮ ਨਹੀਂ ਧਾਰਦੇ ਅਤੇ ਰਸਨਾ ਦੁਆਰਾ ਜਾਪ ਨਹੀਂ ਕਰਦੇ। ਨਿਰੰਕਾਰ ਵੱਲੋਂ ਜੋ ਮਨਮੁਖਤਾ ਧਾਰੀ ਰੱਖਦੇ ਹਨ, ਉਨ੍ਹਾਂ ਨੂੰ ਸੰਸਾਰ ਤੇ ਅਥਵਾ ਪਰਲੋਕ ਵਿਚ ਉਤਮ ਗਤੀ ਪ੍ਰਾਪਤ ਨਹੀਂ ਹੁੰਦੀ।

*ਮੂਲ :- ਨਿਰਮਲ ਬੁਧ ਹੈ ਤਿਨੋਂ ਕੀ, ਜੋ ਜਪਤੇ ਹਰਿ ਨਾਮ ॥*
*ਸੋਭਾ ਪਾਵਹਿ ਜਗਤ ਮੈ, ਅਰ ਦਰਗਹ ਪਰਵਾਨ ॥੨॥*

**ਅਰਥ** :- ਜੋ ਪ੍ਰਮੇਸ਼ਰ ਦਾ ਨਾਮ ਜਪਦੇ ਹਨ, ਉਨ੍ਹਾਂ ਦੀ ਬੁਧੀ ਉਜਲ ਅਤੇ ਪਵਿੱਤ੍ਰ ਮੰਨੀ ਜਾਂਦੀ ਹੈ। ਸੰਸਾਰ ਵਿਚ ਵੀ ਮਾਣ ਸਨਮਾਨ ਪ੍ਰਾਪਤ ਕਰਦੇ ਹਨ ਅਤੇ ਦਰਗਾਹ ਵਿਚ ਵੀ (ਪਰਵਾਨ) ਉਨ੍ਹਾਂ ਦੀ ਘਾਲ ਥਾਇ ਪੈਂਦੀ ਹੈ।

*ਮੂਲ :- ਭੋਜਨ ਕਰਤੇ ਪ੍ਰਿਥਮ ਹੀ, ਦੇ ਸ੍ਰੀ ਕ੍ਰਿਸ਼ਨ ਨਮਿਤ ॥*
*ਸ੍ਰਰਗ ਨਿਸੰਸੇ ਜਾਤ ਹੈ ਕਰੇ ਨੇਮ ਇਹ ਨਿਤ ॥੩॥*

**ਅਰਥ** :- ਭੋਜਨ ਛਕਣ ਤੋਂ ਪਹਿਲਾਂ ਜੋ ਵਿਅਕਤੀ (ਕ੍ਰਿਸ਼ਨ) ਈਸ਼ਵਰ ਨਮਿਤ ਕੁਝ ਨਾ ਕੁਝ ਅਰਪਣ ਕਰਦਾ ਹੈ, ਐਸੇ ਨਿਤ (ਨੇਮ) ਨਿਯਮ ਵਾਲਾ ਸ਼ੰਕਾ ਤੋਂ ਰਹਿਤ ਭਾਵ-ਅਵੱਸ਼ਮੇਵ ਸਵਰਗ ਨੂੰ ਜਾਂਦਾ ਹੈ। ਇਸ ਲਈ ਅੰਨ ਪਾਣੀ ਛਕਣ ਤੋਂ ਪਹਿਲਾਂ ਦਾਨ ਜ਼ਰੂਰ ਕਰਨਾ ਚਾਹੀਦਾ ਹੈ।

*ਮੂਲ :- ਕਾਲ ਮਿਤ੍ਰ ਵਿਗ੍ਰਹ ਕਰੈ, ਕਾਲ ਸ਼ਤਰੂ ਕੋ ਨਾਸ਼ ॥*
*ਕਾਲ ਪਖ ਪੰਡਿਤ ਕਰਹਿ, ਕਾਰਨ ਕਾਰਜ ਰਾਸ ॥੪॥*

**ਅਰਥ** :- ਇਸ ਦੋਹੇ ਵਿਚ ਰਿਸ਼ੀ ਜੀ ਨੇ ਕਾਲ ਭਗਵਾਨ ਦੀ ਮਹਿਮਾ ਕਥਨ ਕੀਤੀ ਹੈ। ਕਾਲ ਹੀ (ਬਿਗ੍ਰਹ) ਸੱਜਣਾਂ ਨਾਲੋਂ ਵਿਛੋੜਾ ਪਵਾਉਂਦਾ ਹੈ, ਕਾਲ ਹੀ ਦੁਸ਼ਮਣਾਂ ਦਾ (ਨਾਸ਼) ਸਫਾਇਆ ਕਰਦਾ ਹੈ, ਇਸ ਵਾਸਤੇ ਵਿਦਵਾਨ ਲੋਕ ਕਾਲ ਭਗਵਾਨ ਦੀ (ਕਾਲ ਪਖ) ਪੂਜਾ ਕਰਦੇ ਹਨ। ਕਾਲ ਹੀ (ਕਾਰਨ) ਮਾਇਆ ਰੂਪ ਹੈ। ਕਾਲ ਹੀ (ਕਾਰਜ) ਸੰਸਾਰ ਰੂਪ ਹੈ, ਅਰਥਾਤ ਮਾਇਆ ਤਿੰਨ ਗੁਣ ਪੰਜ ਤੱਤ ਪੰਚੀ ਪ੍ਰਕਿਰਤੀਆਂ ਤਥਾ ਸਾਰੀ ਰਚਨਾ ਨੂੰ ਪੈਦਾ ਕਰਨ ਵਾਲਾ ਕਾਲ ਹੀ

ਹੈ। ਜਨਮ ਰਹਿਣ ਮਰਨ ਸਭੇ ਕਾਲ ਦੇ ਹੀ ਖੇਲ ਹਨ।

*ਮੂਲ :- ਕਾਲ ਸ੍ਰਿਸ਼ਟ ਉਤਪਤ ਕਰੈ, ਖਪੈ ਕਾਲ ਕੇ ਮਾਹਿ ॥*
*ਸੋਵੇ ਜਾਗੇ ਕਾਲ ਮੈ, ਕਾਲ ਛੋਡਤਾ ਨਾਹਿ ॥੫॥*

**ਅਰਥ** :- ਕਾਲ ਹੀ ਸ੍ਰਿਸ਼ਟੀ ਦੀ ਉਤਪਤੀ ਕਰਦਾ ਹੈ, ਕਾਲ ਹੀ ਦੁਨੀਆਂ ਨੂੰ (ਖਪੈ) ਖਤਮ ਕਰਦਾ ਹੈ, (ਕਾਲ) ਸਮੇਂ ਵਿਚ ਹੀ ਜੀਵ ਜਾਗਦਾ ਅਤੇ ਸੌਂਦਾ ਹੈ। ਕਾਲ ਇਸ ਜੀਵ ਦਾ ਕਿਸੇ ਵੇਲੇ ਵੀ ਤਿਆਗ ਨਹੀਂ ਕਰਦਾ।

*ਮੂਲ :- ਕਾਲ ਪਾਇ ਸੁਰ ਨਰ ਅਸੁਰ, ਨਾਗ ਲੋਗ ਸਭ ਜੀਵ ॥*
*ਕਾਲ ਪਾਇ ਉਤਪਤ ਖਪਤ ਕਾਲ ਜਗਤ ਕੋ ਸੀਵ ॥੬॥*

**ਅਰਥ** :- ਕਾਲ (ਪਾਇ) ਸਮੇਂ ਨੂੰ ਪ੍ਰਾਪਤ ਕਰਕੇ ਹੀ ਦੇਵਤੇ ਪੁਰਸ਼ ਦੈਂਤ ਅਤੇ ਨਾਗ ਲੋਕ (ਪਾਤਾਲ ਲੋਕ) ਦੇ ਜੀਵ ਪੈਦਾ ਹੁੰਦੇ ਹਨ। ਸਮੇਂ ਅਨੁਸਾਰ (ਉਤਪਤ) ਪ੍ਰਗਟ ਅਤੇ ਸਮੇਂ ਨਾਲ ਹੀ (ਖਪਤ) ਖਤਮ ਹੋ ਜਾਂਦੇ ਹਨ, ਕਾਲ ਹੀ ਸਭਨਾਂ ਦੀ (ਸੀਵ) ਕਲਿਆਣ ਕਰਨ ਵਾਲਾ ਹੈ।

*ਮੂਲ :- ਕਾਲ ਜਗਤ ਕੋ ਗ੍ਰਸਤ ਹੈ, ਜਗ ਕੋ ਕਲਪਤ ਕਾਲ ॥*
*ਗਯਾਨ ਜੋਗ ਭੀ ਕਾਲ ਦੇ ਕਾਲ ਕਰੈ ਪ੍ਰਤਿਪਾਲ ॥੭॥*

**ਅਰਥ** :- ਕਾਲ ਦੇਵਤਾ ਹੀ ਸਾਰੇ ਸੰਸਾਰ ਨੂੰ ਚਿੰਬੜਨ ਵਾਲਾ ਹੈ। (ਕਾਲ) ਈਸ਼ਵਰ ਦੀ ਕਲਪਨਾ ਹੀ ਸੰਸਾਰ ਹੈ। ਸਭ ਦੀ ਪਾਲਣਾ-ਪੋਸਣਾ ਕਰਨ ਵਾਲਾ ਵੀ ਕਾਲ ਹੈ। ਗਿਆਨ (ਪ੍ਰਕਾਸ਼) ਅਤੇ (ਜੋਗ) ਆਪਣੇ ਨਾਲ ਜੋੜਨ ਵਾਲਾ ਵੀ ਕਾਲ (ਈਸ਼ਵਰ) ਆਪ ਹੀ ਹੈ।

*ਮੂਲ :- ਰੋਗ ਸੋਗ ਸੰਤਾਪ ਮੈ, ਦੇਸ਼ਾਂਤ੍ਰ ਗਤ ਹੀਨ ॥*
*ਇਕ ਕੋ ਦਰਸ ਸੁਹਿਰਦ ਕਾ, ਜੈਸੇ ਜਲ ਕੋ ਮੀਨ ॥੮॥*

**ਅਰਥ** :- (ਰੋਗ) ਬਿਆਧੀ ਸਮੇਂ ਸ਼ੋਕ ਅਤੇ (ਸੰਤਾਪ) ਦੁਖ ਵਿਚ ਪਰਦੇਸ ਵਿਚ ਗਿਆ ਹੋਇਆ, (ਗਤ ਹੀਨ) ਦੁਖੀ ਹਾਲਤ ਮੇਂ ਆਪਣੇ ਕਿਸੇ ਪਿਆਰੇ ਮਿਤ੍ਰ ਦਾ ਮਿਲਾਪ ਹੋ ਜਾਵੇ, ਇਸ ਤਰ੍ਹਾਂ ਸੁਖ ਦੀ ਪ੍ਰਤੀਤੀ ਹੁੰਦੀ ਹੈ, ਜਿਵੇਂ ਜਲ ਨਾਲ ਭਿੰਨ ਹੋਈ ਮੱਛੀ ਨੂੰ ਪਾਣੀ ਦਾ ਮਿਲਾਪ ਹੋ ਜਾਵੇ। ਕਸ਼ਟ ਸਮੇਂ ਹਿਤੈਸ਼ੀ ਦਾ ਮਿਲਾਪ ਮਹਾਨ ਸੁਖਦਾਇਕ ਬਣ ਜਾਂਦਾ ਹੈ।

*ਮੂਲ :- ਤਨ ਸੁਗੰਧ ਪ੍ਰਿਯ ਬਚਨ, ਅਰ ਸਾਚੀ ਥੋਰਾ ਖਾਇ ॥*
*ਨਿਤ ਕਰਤ ਇਸ਼ਨਾਨ ਜੋ, ਵਹੁ ਦੇਵਤਾ ਸੁਭਾਇ ॥੯॥*

**ਅਰਥ** :- ਇਸ ਦੋਹੇ ਮੇਂ ਦੇਵ ਪੁਰਸ਼ੋਂ ਕੇ ਲੱਛਣ ਕਹੇ ਹੈਂ, ਜਿਸ ਦੇ ਸਰੀਰ ਵਿਚੋਂ ਸੁਗੰਧੀ ਆਵੇ (ਪ੍ਰਿਯ) ਪਿਆਰੇ ਮਿਠੇ ਲੱਗਣ ਵਾਲੇ ਬਚਨ ਬੋਲੇ ਅਤੇ (ਸਾਚੀ) ਸਚਾ ਭਾਸ਼ਣ ਕਰੇ ਅਤੇ ਥੋੜਾ ਅਲਪ ਆਹਾਰ ਕਰੇ ਅਤੇ ਨਿਤਾਪ੍ਰਤੀ ਇਸ਼ਨਾਨ ਅਤੇ ਸਿਮਰਨ ਕਰੇ, ਅਜਿਹਾ ਪੁਰਸ਼ ਮਾਨੋ ਮਾਤਲੋਕ ਵਿਚ ਦੇਵਤੇ ਸੁਭਾਵ ਦਾ ਹੈ।

*ਮੂਲ :- ਮਾਨ ਧਰਮਨੀ ਸਦਾ ਜੋ, ਧਰਮ ਸਦਾ ਰਿਦ ਮਾਹਿ ॥*
*ਪਤੀਬ੍ਰਤ ਧਨ ਨਾਰੀ ਸੋ, ਜੋ ਪਤਿ ਸੇਵਾ ਮਾਹਿ ॥੧੦॥*

**ਅਰਥ** :- ਜੋ ਇਸਤ੍ਰੀ ਸਦਾ ਹੀ ਹਿਰਦੇ ਵਿਚ ਧਰਮ ਨੂੰ ਧਾਰੀ ਰਖੇ ਅਤੇ (ਧਰਮਨੀ) ਜਿਹੜੀ ਔਰਤ ਪਤੀ ਦਾ ਮਾਨ ਕਰੇ ਅਤੇ ਪਤੀ ਦੀ ਸੇਵਾ ਵਿਚ ਤੱਤਪਰ ਰਹਿਣ ਵਾਲੀ (ਧਨੀ) ਧਨਵਾਨ ਭਾਵ-ਅਸਲੀ ਧਨ ਵਾਲੀ ਪਤੀਬ੍ਰਤਾ ਕਹਿਲਾਉਂਦੀ ਹੈ। ਇਸਤ੍ਰੀ ਲਈ ਪਤੀ ਸੇਵਾ ਹੀ ਸੱਚਾ ਧਨ ਤਾਂਤੇ ਪਤੀ ਦੀ ਆਗਿਆ ਦਾ ਪਾਲਣ ਕਰਕੇ ਐਸੇ ਅਖੁਟ ਧਨ ਨੂੰ ਪ੍ਰਾਪਤ ਕਰੇ।

*ਮੂਲ :- ਉਤਮ ਭੋਜਨ ਜੋ ਕਰੇ ਪਤੀ ਕੀ ਇਛਾ ਕਾਰ ॥*
*ਸਦਾ ਪ੍ਰਿਯ ਕੀ ਭਗਤ ਸੋ, ਭਾਗਵਾਨ ਵਹਿ ਨਾਰਿ ॥੧੧॥*

**ਅਰਥ** :- ਉਤਮ (ਸ੍ਰੇਸ਼ਟ) ਭੋਜਨ ਕਰਨ ਵਾਲੀ, ਪਤੀ ਦੀ ਇੱਛਾ ਮੁਤਾਬਿਕ (ਕਾਰ) ਖਿਦਮਤ ਕਰੇ ਅਤੇ ਸਦਾ ਹੀ ਆਪਣੇ ਸੁਆਮੀ (ਮਾਲਕ) ਦੀ ਭਗਤੀ ਵਿਚ ਤਦਾਕਾਰ ਰਹਿੰਦੀ ਹੈ, ਜੋ ਆਪਣੇ ਪਤੀ ਨੂੰ ਪ੍ਰਮੇਸ਼ਰ ਤੁਲ ਜਾਣਦੀ ਹੈ, ਉਹ ਇਸਤ੍ਰੀ (ਭਾਗਵਾਨ) ਭਾਗਾ ਵਾਲੀ ਕਹੀ ਜਾਂਦੀ ਹੈ, ਇਹ ਪਤੀਬ੍ਰਤਾ ਇਸਤ੍ਰੀ ਦਾ ਲੱਛਣ ਹੈ।

*ਮੂਲ :- ਅਪਨੇ ਪੁਰਖੈ ਛਾਡਿਕੈ, ਔਰ ਪੁਰਖ ਪੈ ਜਾਏ ॥*
*ਅਪਨੀ ਇਛਾ ਸੋ ਰਹੈ, ਬਿਭਚਾਰਨੀ ਕਹਾਇ ॥੧੨॥*

**ਅਰਥ** :- ਆਪਣੇ (ਪੁਰਖੈ) ਪਤੀ ਦਾ ਤਿਆਗ ਕਰਕੇ ਜੋ ਔਰਤ ਹੋਰ ਪਰ-ਪੁਰਖ ਪਾਸ ਜਾਂਦੀ ਹੈ ਅਤੇ (ਆਪਣੀ ਇੱਛਾ) ਪਤੀ ਆਗਿਆ ਤੋਂ ਅਮੋੜ ਹੋ ਕੇ ਵਰਤਦੀ ਹੈ, ਉਸ ਨੂੰ ਵਿਭਚਾਰਨੀ ਕਿਹਾ ਜਾਂਦਾ ਹੈ, ਭਾਵ-ਉਹ ਬੁਰੇ ਚਾਲਚਲਨ ਵਾਲੀ, ਇਖਲਾਕ ਤੋਂ ਗਿਰੀ ਹੋਈ ਹੈ।

ਇਤਿ ਸ੍ਰੀ ਰਾਜਨੀਤੇ ਚਾਣਕਯਾ ਨਾਮ ਨਵਮੋ ਅਧਿਆਇ ਸਮਾਪਤੰ ॥

✡

# ਦਸਵਾਂ ਅਧਿਆਇ ਪ੍ਰਾਰੰਭ

*ਮੂਲ :- ਆਗਿਆਕਾਰੀ ਪੁੱਤਰ ਹੋ, ਤਿਯ ਇਛਾ ਅਨੁਸਾਰ ॥*
*ਅਪਨੇ ਧਨ ਸੰਤੋਖ ਹੋ, ਤੋਹਿ ਸਵਰਗ ਸੰਸਾਰ ॥੧॥*

**ਅਰਥ** :- ਪੁੱਤਰ ਆਗਿਆ ਦਾ ਪਾਲਣ ਕਰਨ ਵਾਲਾ, ਇਸਤ੍ਰੀ ਇਛਾ ਮੁਤਾਬਿਕ ਵਰਤਨ ਵਾਲੀ, ਭਾਵ-ਪਤੀ ਆਗਿਆ ਅਨੁਕੂਲ ਵਰਤੇ, ਇੱਛਾ ਅਨੁਸਾਰ ਆਪਣਾ ਧਨ ਵੀ ਅਤੇ ਸੰਤੋਖ ਵੀ ਹੋਵੇ, ਉਸ ਲਈ ਸੰਸਾਰ ਸਵਰਗ ਹੀ ਹੈ।

*ਮੂਲ :- ਭੇਖ ਦੇਖ ਨਹਿ ਭੁਲੀਏ, ਜਹਾਂ ਨਾ ਗੁਨ ਕੋ ਨਾਮ ॥*
*ਜਿਉ ਘੰਟਾ ਗਲ ਗਊ ਕੇ, ਦੂਧ ਬਿਨਾ ਕਿਹ ਕਾਮ ॥੨॥*

**ਅਰਥ** :- ਭੇਖੀ ਪਖੰਡੀਆਂ ਦਾ ਖੰਡਨ ਕਰਦੇ ਹੋਏ ਅਸਾਨੂੰ ਸੁਚੇਤ ਰਹਿਣ ਦੀ ਹਿਦਾਇਤ ਕਰਦੇ ਹਨ ਕਿ (ਭੇਖ) ਝੂਠਾ ਪਹਿਰਾਵਾ ਦੇਖ ਕੇ ਨਹੀਂ ਭੁਲਣਾ ਚਾਹੀਦਾ, ਜਿਥੇ ਕਿਸੇ ਪਵਿਤ੍ਰ ਗੁਣ ਦਾ (ਨਾਮ) ਅਸਥਾਨ ਨਹੀਂ ਹੈ। ਅਗਰ ਗਊ ਦੇ ਗਲ ਵਿਚ ਪਾਇਆ ਹੋਇਆ (ਘੰਟਾ) ਤਾਂ ਸੋਹਣਾ ਛਣਕਦਾ ਹੈ, ਜੇ ਦੁੱਧ ਹੀ ਨਹੀਂ ਦਿੰਦੀ ਦਸੋ ਕਿਸ ਕੰਮ ਹੈ ਭਾਵ-ਨਿਕੰਮੀ ਹੈ। ਇਸ ਲਈ ਕੁਕਰਮੀ ਲੋਕਾਂ ਦੇ ਭੇਖ ਨੂੰ ਦੇਖ ਕੇ ਅੰਨ੍ਹੀ ਸ਼ਰਧਾ ਨਹੀਂ ਧਾਰਨ ਕਰਨੀ ਚਾਹੀਦੀ।

*ਮੂਲ :- ਬੁਧਿਵਾਨ ਮੈਂ ਗੁਨ ਘਨੇ, ਸਠਿ ਮੈ ਔਗਨ ਅਨੇਕ ॥*
*ਸਹੰਸ ਮੂਢ ਕੋ ਛਾਡਿਐ, ਚਤੁਰ ਰਾਖੀਏ ਏਕ ॥੩॥*

**ਅਰਥ** :- ਇਸ ਦੋਹੇ ਮੇਂ ਅਕਲਮੰਦ ਪੁਰਸ਼ ਕੀ ਸ਼ਲਾਘਾ ਕਰੇ ਹੈ, ਬੁਧੀਮਾਨ ਪੁਰਸ਼ਾਂ ਵਿਚ (ਘਨੇ) ਬੇਅੰਤ ਗੁਣ ਹੁੰਦੇ ਹਨ, ਅਤੇ (ਸਠਿ) ਮੂਰਖਾਂ ਵਿਚ ਔਗੁਣ ਬਹੁਤ ਹਨ। ਰਿਸ਼ੀ ਜੀ ਕਥਨ ਕਰਦੇ ਹਨ, ਸੌ ਮੂਰਖ ਨੂੰ (ਛਾਡਿਐ) ਤਿਆਗ ਕੇ, ਇਕ (ਚਤੁਰ) ਸਿਆਣੇ ਪੁਰਸ਼ ਨਾਲ ਮੇਲ ਰੱਖਣਾ ਯੋਗ ਹੈ।

*ਮੂਲ :- ਸਿਰ ਛਾਤਾ ਭੈ ਮਹਿ, ਕਾਂਟਾ ਜੂਤੀ ਪਾਇ ॥*
*ਕਹਾ ਸ਼ਤ੍ਰ ਭੈ ਚਤੁਰ ਕੋ, ਜਾ ਮੈ ਲਾਖ ਉਪਾਇ ॥੪॥*

**ਅਰਥ** :- ਸਿਰ ਤੇ ਲੈਣ ਵਾਸਤੇ ਛਤਰੀ ਪਾਸ ਹੋਵੇ ਤਾਂ ਮੀਂਹ ਦਾ ਅਤੇ ਧੁੱਪ ਦਾ ਡਰ ਨਹੀਂ ਹੁੰਦਾ। ਪੈਰੀਂ ਜੋੜਾ ਹੋਵੇ ਤਾਂ ਕੰਢਾ ਚੁਭਣ ਦਾ ਡਰ ਨਹੀਂ ਹੁੰਦਾ। ਜੋ ਸਿਆਣਾ ਲੱਖਾਂ ਉਪਾਅ ਜਾਣਦਾ ਹੈ, ਉਸ ਨੂੰ ਵੈਰੀ ਦਾ ਡਰ ਨਹੀਂ ਹੁੰਦਾ, ਉਹ ਆਪਣੀ ਸਿਆਣਪ ਨਾਲ ਵੈਰੀ ਦੇ ਦਾਵਾਂ ਨੂੰ ਫੇਲ੍ਹ ਕਰ ਦਿੰਦਾ ਹੈ।

*ਮੂਲ :- ਆਲਸ ਅਕਰਨ ਬਾਤ ਤਜ, ਝੂਠ ਬੋਲਤੇ ਨਾਹਿ ॥*
*ਜੋ ਆਪਤੇ ਨਾ ਹੋਵਈ, ਸੋ ਸਯਾਨੇ ਨ ਕਹਾਇ ॥੫॥*

**ਅਰਥ** : ਸਿਆਣੇ ਪੁਰਸ਼ ਜੋ ਬਾਤ ਨਾ ਪੂਰੀ ਕਰ ਸਕਣ, ਉਸ ਦੀ ਹਾਮੀ ਨਹੀਂ ਭਰਦੇ ਅਤੇ ਨਾ ਹੀ ਝੂਠ ਬੋਲਦੇ ਹਨ ਕਿ ਮੈਂ ਕਰ ਦਿਆਂਗਾ। ਜੇ ਕਿਸੇ ਕਾਰਜ ਨੂੰ ਕਰਨ ਵਾਸਤੇ ਹਾਂ ਕਰ ਦੇਣ ਤਾਂ ਕਾਰਜ ਨੂੰ ਸਿਰੇ ਚਾੜ੍ਹਨ ਲਈ ਆਲਸ ਨਹੀਂ ਕਰਦੇ। ਜਿਹੜੀ (ਬਾਤ) ਗੱਲ ਆਪ ਤੋਂ ਪੂਰੀ ਨਾ ਹੋ ਸਕੇ ਸਿਆਣੇ ਪੁਰਸ਼ ਕਦੇ ਵੀ ਉਹ ਗੱਲ ਨੂੰ ਮੂੰਹੋਂ ਨਹੀਂ ਕਹਿੰਦੇ। ਇਹ ਸਮਝਦਾਰ ਪੁਰਸ਼ਾਂ ਦਾ ਲੱਛਣ ਹੈ। ਝੂਠੀਆਂ ਡੀਂਗਾਂ ਨਹੀਂ ਮਾਰਦੇ। ਕਈ ਲੋਕਾਂ ਦੀ ਆਦਤ ਹੁੰਦੀ ਹੈ ਸਭਾ ਵਿਚ ਕਹਿ ਦੇਣਾ ਇਹ ਕਾਰਜ ਕੀ ਹੈ ਮੇਰੇ ਲਈ ਤਾਂ ਖੱਬੇ ਹੱਥ ਦਾ ਖੇਲ ਹੈ, ਪਰ ਪੂਰਾ ਨਾ ਕਰ ਸਕਣ 'ਤੇ ਬਾਅਦ ਵਿਚ ਲਾਹਨਤਾਂ ਅਤੇ ਸ਼ਰਮਿੰਦਗੀ ਉਠਾਣੀ ਪੈਂਦੀ ਹੈ।

*ਮੂਲ :– ਆਲਸ, ਝੂਠ, ਕੁਪੁਰਖ ਹਿਤ, ਆਤਮ ਘਾਤੀ ਕੂਰ ॥*
*ਮਦ, ਜੂਆ, ਪ੍ਰਹਾਰ ਰਤਿ, ਸਾਤੋਂ ਤਜੋ ਰਹੁ ਦੂਰ ॥੬॥*

**ਅਰਥ** : ਇਹ ਸੱਤ ਚੀਜ਼ਾਂ ਤਿਆਗਣ ਯੋਗ ਹਨ : ੧. ਆਲਸ, ੨. ਝੂਠ ੩. ਕੁਪੁਰਖ ਹਿਤ (ਖੋਟੇ ਪੁਰਸ਼ ਦਾ ਪਿਆਰ), ੪. ਆਤਮਘਾਤ ਕਰਨ ਰੂਪੀ ਬੁਰਿਆਈ ਚਿਤਵਨੀ, ੫. ਸ਼ਰਾਬ, ੬. ਜੂਆ, ੭. ਪ੍ਰਹਾਰ ਰਤਿ (ਕਿਸੇ ਨੂੰ ਮਾਰਨ ਦਾ ਇਰਾਦਾ) ਇਨ੍ਹਾਂ ਸੱਤਾਂ ਨੂੰ ਤਿਆਗ ਕੇ ਸਦਾ ਇਨ੍ਹਾਂ ਬੁਰਿਆਈਆਂ ਤੋਂ ਦੂਰ ਰਹੇ। ਜੇ ਕਰੇਗਾ ਮਹਾਨ ਦੁਖ ਪਾਵੇਗਾ।

*ਮੂਲ :– ਕੁਹ੍ਰਿਦ, ਕੁਮਿਤ੍ਰ, ਕੁਭਾਰਜਾ, ਤਜੋ ਕੁਦੇਸ ਕੁਰਾਜ ॥*
*ਕੁ ਸਨਬੰਧ ਕੋ ਦੇਖ ਕੈ ਦੂਰਿ ਇਨਹੁ ਤੇ ਭਾਜ ॥੭॥*

**ਅਰਥ** :– ਹਰ ਵਕਤ ਬੁਰਾ ਚਾਹੁਣ ਵਾਲਾ, ਨੀਚ ਮਿਤ੍ਰ, ਖੋਟੀ ਔਰਤ, ਭੈੜਾ ਦੇਸ, ਬੁਰਾ ਰਾਜਾ, ਖੋਟੇ ਸਬੰਧੀ, ਇਨ੍ਹਾਂ ਨੂੰ ਤਿਆਗ ਦੇਣਾ ਚਾਹੀਦਾ ਹੈ, ਇਨ੍ਹਾਂ ਨੂੰ ਦੇਖ ਕੇ ਦੂਰੋਂ ਹੀ ਭਾਗ ਜਾਵੋ, ਇਨ੍ਹਾਂ ਪਾਸ ਖੜ੍ਹਨ ਤੋਂ ਕਲੰਕ ਲੱਗਣ ਦੇ ਭੈ ਹੈ।

*ਮੂਲ :– ਗਜ, ਖੂਨੀ, ਜੰਗੀ, ਤਰੰਗ, ਪ੍ਰਿਥਮ ਪ੍ਰਸੂਤਾ ਗਾਇ ॥*
*ਅੰਤਸਪੁਰ ਰਾਜਾ ਚਲੇ, ਨਿਕਟ ਨ ਇਨਕੇ ਜਾਇ ॥੮॥*

**ਅਰਥ** :– ਇਸ ਵਿਚ ਰਿਸ਼ੀ ਜੀ ਸੁਚੇਤ ਕਰਦੇ ਹਨ, ਹਾਥੀ ਅਤੇ ਖੂਨੀ ਪੁਰਸ਼, ਯੁਧ ਲੜਨ ਵਾਲੇ ਪਾਸ, ਘੋੜੇ ਪਾਸ, ਪਹਿਲੇ ਸੂ ਦੀ ਗਊ ਪਾਸ, ਰਣਵਾਸ ਅਤੇ ਰਾਜਾ ਇਸ ਕੋਲ ਕਦੇ ਵੀ ਚਲ ਕੇ ਨਾ ਜਾਵੇ, ਜਾਣ ਤੋਂ ਹਮੇਸ਼ਾ ਹਾਨੀ ਦਾ ਭੈ ਹੈ।

*ਮੂਲ :– ਚਤੁਰ ਕਰਤ ਨਹਿ ਬਡਨ ਸੋ ਝਗੜਾ ਅਰ ਬਿਰੋਧ ॥*
*ਬਡੀ ਨਦੀ ਮੈ ਪੈਠ ਕੇ, ਯੋ ਤੈਰੇ ਸੋ ਅਨਬੋਧ ॥੯॥*

**ਅਰਥ** :– ਦਾਨੇ ਪੁਰਸ਼ (ਵੱਡਿਆਂ) ਬਜ਼ੁਰਗ ਲੋਕਾਂ ਨਾਲ ਝਗੜਾ ਤੇ ਵੈਰ ਨਹੀਂ ਕਰਦੇ, ਜੋ ਵੱਡੀ ਨਦੀ ਵਿਚ (ਪੈਠ ਕੇ) ਵੜ ਕੇ ਤਰਦਾ ਹੈ ਭਾਵੇਂ ਤਾਰੂ ਵੀ ਹੋਵੇ, ਫਿਰ ਹੀ (ਅਨਬੋਧ) ਮੂਰਖ ਹੀ ਹੈ। ਇਸ ਦੋਹੇ ਦਾ ਭਾਵ ਹੈ ਵੱਡਿਆਂ

ਨਾਲ ਬਰਾਬਰੀ ਨਹੀਂ ਕਰਨੀ ਚਾਹੀਦੀ ।

*ਮੂਲ :- ਪ੍ਰੀਤ ਰੀਤ ਸਾਚੀ ਕਰਹਿ, ਅਰ ਦੁਖ ਹਰਹਿ ਬਚਿਤ੍ਰ ॥*
*ਬਾਵਨ ਅਛਰਨ ਮੈ ਕਹੈ, ਦੋਨੋਂ ਅਛਰ ਮਿਤਰ ॥੧੦॥*

**ਅਰਥ** :- ਕਿਸੇ ਨਾਲ ਪ੍ਰੀਤੀ ਕਰਨੀ ਹੈ ਤਾਂ ਸੱਚੀ ਕਰਹਿ ਭਾਵ-ਸੱਚੇ ਦਿਲੋਂ ਕਰੇ ਦੁਖ ਨੂੰ ਦੂਰ ਕਰੇ (ਬਚਿਤ੍ਰ) ਭਾਵੇਂ ਕਿਸੇ ਪ੍ਰਕਾਰ ਦਾ ਵੀ ਕਿਉਂ ਨਾ ਹੋਵੇ, ਬਵੰਜਾ ਅੱਖਰਾਂ ਅੰਦਰ ਹੀ ਇਸ ਸ਼ਬਦ ਨੂੰ ਕਿਹਾ ਹੈ ਮਿੱਤਰ ਦੇ ਸਮਾਨ ਹੋਰ ਕੋਈ ਵਸਤੂ ਨਹੀਂ । ਮਿੱਤਰ ਸ਼ਬਦ ਦੇ ਦੋ ਅੱਖਰ ਹੀ ਹਨ. ਇਕ ਪ੍ਰੀਤ. ਦੂਜਾ ਮਿਤ੍ਰ ਸ਼ਬਦ ਦਾ ਅਰਥ ਹੈ ਮਿਤ੍ਰ ਨੂੰ ਮਿਤ੍ਰ ਦੇ ਤਮਾਮ ਦੁਖਾਂ ਦੀ ਨਵਿਰਤੀ ਕਰਨ ਵਿਚ ਸਹਾਇਤਾ ਕਰਨੀ, ਬਲਕਿ ਮਿਤ੍ਰ ਦੇ ਕਸ਼ਟ ਦਾ ਭਾਰ ਵੰਡਾਣਾ ਅਤੇ ਹਰ ਦੁਖ ਵਿਚ ਸਹਾਇਤਾ ਕਰਨੀ, ਆਪ ਵੀ ਮਿਤ੍ਰ ਲਈ ਕਸ਼ਟ ਝੱਲਣਾ ਪਵੇ. ਉਸ ਨੂੰ ਸਹਾਰਨਾ ਕਰੇ, ਮਿੱਤਰ ਸ਼ਬਦ ਦਾ ਵੀਚਾਰ ਹੀ ਦੁਖ ਤੋਂ ਰਕਸ਼ਾ ਕਰਨਾ ਹੈ ।

ਸੱਜਣ ਸੇਈ ਨਾਲ ਮੈ ਚਲਦਿਆ ਨਾਲਿ ਚਲੰਨਿ੍ ॥
ਜਿਥੈ ਲੇਖਾ ਮੰਗੀਐ ਤਿਥੈ ਖੜੇ ਦਿਸੰਨਿ ॥

ਇਤਿ ਸ੍ਰੀ ਰਾਜਨੀਤੇ ਚਾਣਕਯਾ ਨਾਮ ਦਸਮੋ ਅਧਿਆਇ ਸਮਾਪਤੰ ॥

☆

# ਗਿਆਰ੍ਹਵਾਂ ਅਧਿਆਇ ਪ੍ਰਾਰੰਭ

*ਮੂਲ :- ਮੀਤਨ ਸੇ ਝਗੜਾ ਬੁਰਾ, ਬੁਰਾ ਦੁਸ਼ਟ ਕਾ ਸੰਗ ॥*
*ਅਰਿ ਅਰਿਸ਼ਟ ਦੇਖਨ ਬੁਰਾ, ਤੀਨੋ ਤਜੋ ਕੁਢੰਗ ॥੧॥*

**ਅਰਥ** :- ਮੀਤਨ (ਸੱਜਣਾਂ) ਨਾਲ ਬਿਬਾਦ ਕਰਨਾ ਮਾੜਾ ਹੈ ਅਤੇ ਦੁਸ਼ਟਾਂ ਦੀ ਕੁਸੰਗਤ ਵੀ ਬੁਰੀ ਹੈ। ਵੈਰੀ ਨੂੰ ਬੀਮਾਰੀ ਹਾਲਤ ਵਿਚ ਮਿਲਣਾ ਵੀ ਭੈੜਾ ਹੈ, ਤਿੰਨੇ ਜਿਵੇਂ ਕਿਵੇਂ ਹੋ ਸਕੇ (ਕੁਢੰਗ) ਇਹ ਢੰਗ ਤੋਂ ਰਹਿਤ ਵਸਤੂਆਂ ਹਨ, ਤਿਆਗਣੀਆਂ ਚਾਹੀਦੀਆਂ ਹਨ, ਇਨ੍ਹਾਂ ਦਾ ਗ੍ਰਹਿਣ ਕਰਨਾ ਹਾਨੀਕਾਰਕ ਹੈ। ਮਿੱਤਰਾਂ ਦਾ ਝਗੜਾ ਇਸ ਕਰਕੇ ਬੁਰਾ ਹੈ ਭੇਤੀ ਹੁੰਦਾ ਹੈ, ਕਿਸੇ ਕੁ ਮੌਕੇ ਤੇ ਨੁਕਸਾਨ ਪਹੁੰਚਾਵੇਗਾ, ਦੁਸ਼ਟ ਦਾ ਸੰਗ ਤਾਂ ਸੁਭਾਵਕ ਹੀ ਬੁਰਾ ਹੈ, ਵੈਰੀ ਬੀਮਾਰ ਤੋਂ ਕਿਉਂ ਰੋਕਿਆ ਹੈ ਅਗਰ ਮਰ ਜਾਵੇ ਇਸ ਦੇ ਨਜ਼ਦੀਕੀ ਸ਼ੱਕ ਕਰਨਗੇ ਕਿ ਇਸ ਨੇ ਜ਼ਹਿਰ ਦਿਵਾ ਦਿੱਤੀ ਹੋਵੇਗੀ, ਇਸ ਲਈ ਇਹ ਤਿੰਨੇ ਹੀ ਕੁਢੰਗੀਆਂ ਸ਼ੈਆਂ ਹਨ। ਇਨ੍ਹਾਂ ਦਾ ਪ੍ਰਹੇਜ਼ ਹੀ ਯੋਗ ਹੈ। ਜਿਵੇਂ ਵੀ ਹੋਵੇ ਤਿਆਗ ਦੇਵੇ, ਇਸੇ ਵਿਚ ਭਲਾ ਹੈ।

*ਮੂਲ :- ਵਿਦਯ ਬਿਖ ਅਭਿਆਸ ਬਿਨ, ਔਜੀਰਨ ਬਿਨ ਬਿਖ ॥*
*ਭੋਜ ਗੋਸ਼ਟ ਬਿਖ ਦ੍ਰਿਦ੍ ਕੋ, ਤਰਨ ਬਿਰਧ ਕੋ ਰੋਜ ॥੨॥*

**ਅਰਥ** :- ਮਿਹਨਤ ਤੋਂ ਬਿਨਾਂ ਵਿਦਿਆ ਜ਼ਹਿਰ ਸਮਾਨ ਹੈ। ਹਾਜ਼ਮੇ ਤੋਂ ਬਿਨਾਂ ਅੰਨ ਪਾਣੀ ਜ਼ਹਿਰ-ਵਤ ਹੈ, (ਭੋਜ ਗੋਸ਼ਟ) ਸਭਾ ਵਿਚ ਗਰੀਬੀ ਵੀ ਜ਼ਹਿਰ ਵਾਂਗੂ ਹੈ। (ਗਰੀਬ ਨੂੰ) ਸਭਾ ਵਿਚ ਜਾਣ ਕੌਣ ਦਿੰਦਾ ਹੈ, ਇਸੇ ਪ੍ਰਕਾਰ ਬਿਰਧ ਆਦਮੀ ਨੂੰ (ਤਰੁਣ) ਜਵਾਨ ਔਰਤ ਵੀ ਜ਼ਹਿਰ ਹੈ।

*ਮੂਲ :- ਏਕ ਸਮੇਂ ਉਪਜਤ ਨਹੀਂ, ਏਕ ਨਮਿਤ ਇਕ ਜਾਤ ॥*
*ਬੇਰ ਬ੍ਰਿਛ ਕੇ ਪੇੜ ਮੈਂ, ਜਿਉਂ ਕਾਟੇ ਫਲ ਖਾਤ ॥੩॥*

**ਅਰਥ** :- ਚਾਣਕ ਜੀ ਕਥਨ ਕਰਦੇ ਹਨ, ਏਕ ਸਮੇਂ ਇਕੋ ਨਮਿਤ ਤੋਂ ਇਕ ਜਾਤ ਦੀਆਂ ਦੋ ਚੀਜ਼ਾਂ ਉਪਜਦੀਆਂ ਨਹੀਂ ਹਨ, ਉਹ ਕਿਹੜੀ ਚੀਜ਼ ਹੈ ਜੋ ਇਕ ਵੇਲੇ ਦੋ ਚੀਜ਼ਾਂ ਉਤਪਤ ਕਰੇ। ਬੇਰੀ ਦੇ ਬ੍ਰਿਛ ਪ੍ਰਤੀ ਦ੍ਰਿਸ਼ਟਾਂਤ ਦੇ ਕੇ ਦ੍ਰਿਸ਼ਟਾਂਤ ਦੁਆਰਾ ਸਿਧੀ ਕਰਨਗੇ। ਇਕ ਬੇਰੀ ਨੂੰ ਇਕੋ ਸਮੇਂ ਕੰਢੇ ਤੇ ਬੇਰ ਲਗਦੇ ਹਨ, ਇਨ੍ਹਾਂ ਦੋਹਾਂ ਦੀ (ਜਾਤ) ਜਨਮ ਦਾਤੀ ਇਕ ਬੇਰੀ ਹੀ ਹੈ, ਪਰ ਸੁਭਾਵ ਇਲਹਿਦਾ ਫਲ ਖਾਣ ਵਾਸਤੇ ਵਰਤੇ ਜਾਂਦੇ ਹਨ ਅਤੇ ਕੰਢੇ ਸਾੜੇ ਜਾਂਦੇ ਹਨ। ਇਸੇ ਤਰ੍ਹਾਂ ਇਕੋ ਈਸ਼ਵਰ ਨੇ ਗੁਰਮੁਖ ਤੇ ਮਨਮੁਖ ਪੈਦਾ ਕੀਤੇ ਹਨ ਕਰਮਾਂ ਅਨੁਸਾਰ ਇਕ

ਸਤਿਕਾਰ ਲੈਂਦੇ ਹਨ, ਇਕ ਨੂੰ ਲਾਹਨਤਾਂ ਪੈਂਦੀਆਂ ਹਨ।

*ਮੂਲ :- ਜੋਗੀ, ਮੰਤਰੀ, ਰਾਜਾ, ਕੁਲ, ਨਖ, ਰਦ, ਕੁਚ ਔਰ ਨਾਰਿ ॥*
*ਥਾਨ ਭ੍ਰਸ਼ਟ ਸੋਭਤ ਨਹੀਂ, ਇਹ ਆਠੋਂ ਪ੍ਰਕਾਰ ॥੪॥*

**ਅਰਥ** :- ੧. ਜੋਗੀ, ੨. ਵਜ਼ੀਰ, ੩. ਰਾਜਾ, ੪. ਖਾਨਦਾਨ, ੫. ਨਹੁੰ, ੬. ਦੰਦ, ੭ ਥਨ, ੮. ਜ਼ਨਾਨੀ, ਇਹ ਅੱਠੇ ਆਪਣੇ ਅਸਥਾਨ ਤੋਂ ਗਿਰੇ ਹੋਏ ਸੋਭਾ ਨਹੀਂ ਪਾਂਦੇ।

*ਮੂਲ :- ਪਾਨ ਸੁਪਾਰੀ ਹੰਸ ਨ੍ਰਿਪ, ਯਗਯ ਸਿੰਘ ਸਪੂਤ ॥*
*ਜਿਉ ਜਿਉ ਪ੍ਰਭਇ ਸੰਚਰੈ, ਤਿਉਂ ਤਿਉਂ ਅਧਿਕ ਅਕੂਤ ॥੫॥*

**ਅਰਥ** :- ਪਾਨ, ਸੁਪਾਰੀ, ਹੰਸ, ਰਾਜਾ, ਜਗ (ਹੋਮ), ਸ਼ੇਰ ਅਤੇ ਸਪੁੱਤਰ ਜਿਤਨੀ ਜਿਤਨੀ ਪ੍ਰਭੂ ਇਨ੍ਹਾਂ ਤੇ (ਸੰਚਰੈ) ਬਖਸ਼ਿਸ਼ ਕਰਦਾ ਹੈ ਉਸੇ ਉਸੇ ਤਰ੍ਹਾਂ ਇਹ (ਅਕੂਤ) ਅਣਗਿਣਤ ਹੁੰਦੇ ਜਾਂਦੇ ਹਨ।

*ਮੂਲ :- ਪੂਰਬ ਜਨਮ ਦੀਏ ਹੁਤੇ, ਧਨ ਵਿਦਿਆ ਗੋ ਦਾਨ ॥*
*ਸੋ ਆਗੇ ਦਉਰਤ ਫਿਰੇ ਕਰਤ ਪਰਮ ਕਲਿਆਨ ॥੬॥*

**ਅਰਥ** :- ਪਹਿਲੇ ਜਨਮ ਦੇ ਦੀਏ ਹੂਏ ਦਾਨ ਧਨ, ਵਿਦਿਆ, ਗਊ ਇਸ ਜਨਮ ਵਿਚ ਕਾਰਜ ਸਿੱਧ ਕਰਦੇ ਹਨ, ਦਿੱਤਾ ਹੋਇਆ ਦਾਨ ਜੀਵ ਦੇ ਅੱਗੇ-ਅੱਗੇ ਚਲਦਾ ਹੈ ਅਤੇ ਕਲਿਆਣ ਦਾ ਦਾਤਾ ਹੈ, ਇਸ ਲਈ ਜੀਵ ਨੂੰ ਆਪਣੀ ਭਲਾਈ ਲਈ ਹਮੇਸ਼ਾ ਦਾਨ ਕਰਨਾ ਚਾਹੀਦਾ ਹੈ।

*ਮੂਲ :- ਦੇਣਾ, ਲੈਣਾ, ਪੂਛਣਾ, ਕਹਿਣਾ, ਗੋਪ, ਸੁਨਾਇ ॥*
*ਖਟ ਲਖਨ ਏਹ ਪ੍ਰੀਤ ਕੇ ਭੋਜਨ ਆਇ ਖੁਵਾਇ ॥੭॥*

**ਅਰਥ** :- ਦੇਣਾ (ਧਨ ਆਦਿਕ), ਲੈਣਾ ਵੀ ਮਾਯਾ ਆਦਿ ਦਾ ਹਾਲ ਹਵਾਲ ਪੁਛਣਾ, ਯੋਗ ਬਾਤ ਕਹਿਣੀ, (ਗੋਪ) ਗੁਪਤ ਬਾਤ ਵੀ ਮਿਤ੍ਰ ਤੋਂ ਨਾ ਛੁਪਾਣੀ, ਭੋਜਨ ਖਾਣਾ ਖੁਵਾਣਾ, ਇਹ ਮਿੱਤਰ ਪ੍ਰੀਤੀ ਦੇ ਛੇ ਲੱਛਣ ਹਨ।

ਆਸਾ, ਇਸ਼ਟ, ਉਪਾਸ਼ਨਾ, ਖਾਨ, ਪਾਨ, ਪਹਿਰਾਣ।
ਤੁਲਸੀ ਯਹਿ ਖਟ ਬਸੇ ਤਹਾ ਮਿਤ੍ਰਤਾ ਬਨੇ ਸੁਜਾਨ ॥

ਇਤਿ ਸ੍ਰੀ ਰਾਜਨੀਤੇ ਚਾਣਕਯਾ ਨਾਮ ਇਕਾਦਸ਼ ਅਧਿਆਇ ਸਮਾਪਤੰ ॥

✡

# ਬਾਰ੍ਹਵਾਂ ਅਧਿਆਇ ਪ੍ਰਾਰੰਭ

*ਮੂਲ :- ਨਦੀ, ਨਖੀ, ਸ੍ਰਿੰਗੀ ਸਰਪ, ਸ਼ਤ੍ਰ, ਅਗਨ, ਨਿਰਪ, ਨਾਰ ॥*
*ਇਨਕਾ ਕਿਆ ਇਤਬਾਰ ਹੈ, ਰਹੀਏ ਆਪ ਸੰਭਾਰ ॥੧॥*

**ਅਰਥ** :- ਨਦੀ, ਨਹੁੰਆਂ ਵਾਲਾ ਜਾਨਵਰ, ਸਿੰਗਾਂ ਵਾਲਾ ਪਸ਼ੂ, ਸੱਪ, ਵੈਰੀ, ਅਗ, ਰਾਜਾ ਅਤੇ ਇਸਤਰੀ, ਇਨ੍ਹਾਂ ਦਾ ਇਤਬਾਰ ਨਹੀਂ ਕਰਨਾ ਚਾਹੀਦਾ, ਸਦਾ ਆਪਣਾ ਆਪ ਸਾਂਭ ਕੇ ਰਖੋ ।

*ਮੂਲ :- ਨ੍ਰਿਪ, ਬੇਸਆ, ਜਾਚਕ, ਅਗਨ, ਬਾਲ ਮੁਕਦਮ ਕਾਲ ॥*
*ਪਰ ਦੁਖ ਕੋ ਜਾਨਤ ਨਹੀਂ; ਸਾਤੋਂ ਕਰਤ ਜਵਾਲ ॥੨॥*

**ਅਰਥ** :- ਰਾਜਾ, ਵੇਸਵਾ, ਮੰਗਤਾ, ਅੱਗ, ਬਾਲਕ, ਪ੍ਰਧਾਨ, ਮੌਤ, ਇਹ ਪਰਾਏ ਦੁਖ ਨੂੰ ਨਹੀਂ ਜਾਣਦੇ, ਇਨ੍ਹਾਂ ਸੱਤਾ ਤੋਂ (ਜਵਾਲ) ਨੁਕਸਾਨ ਹੀ ਹੁੰਦਾ ਹੈ ਤੇ ਨੁਕਸਾਨ ਹੀ ਕਰਦੇ ਹਨ । ਇਨ੍ਹਾਂ ਤੋਂ ਭਲੇ ਦੀ ਕਦੇ ਆਸ ਨਾ ਕਰੋ ।

*ਮੂਲ :- ਕੰਨਯਾ ਦੀਜੈ ਸਕੁਲ ਮੈਂ, ਪੁਤ੍ਰਨ ਬਿਦਯਾ ਬੀਚ ॥*
*ਮਿਤ੍ਰਹ ਦੀਜੇ ਧਰਮ ਮੈਂ, ਸਤ੍ਰਹ ਕਾਰਜ ਨੀਚ ॥੩॥*

**ਅਰਥ** :- ਕੰਨਿਆਂ ਹਮੇਸ਼ਾ ਚੰਗੀ ਕੁਲ ਵਿਚ ਵਿਆਹੇ, ਪੁੱਤਰ ਨੂੰ ਵਿਦਵਾਨ ਪੁਰਸ਼ਾਂ ਦੀ ਸੰਗਤੀ ਕਰਾਵੇ, ਮਿੱਤਰਾਂ ਨਾਲ ਸਦਾ ਧਰਮ ਦਾ ਵਿਵਹਾਰ ਕਰੇ, ਹੇਰਾ-ਫੇਰੀ ਨਾ ਕਰੇ ਅਤੇ ਨੀਚ ਵੈਰੀ ਪੁਰਸ਼ ਦਾ ਕਦੇ ਕਾਰਜ ਸਿੱਧ ਨਾ ਕਰੇ, ਉਹ ਕਦੇ ਉਪਕਾਰ ਨਹੀਂ ਮੰਨਦਾ, ਸਗੋਂ ਬੁਰਾ ਚਿਤਵਤਾ ਹੈ ਕਿ ਮੈਥੋਂ ਡਰਦਾ ਹੋਇਆ ਮੇਰੀ ਸਿਆਨੀ[੧] ਭਰਤਾ ਹੈ ।

*ਮੂਲ :- ਕਪਲ ਸੂਦ, ਕਾਲਾ ਸਰਪ, ਕਾਲਾ ਬ੍ਰਹਮਣ ਦੇਖ ॥*
*ਇਨ ਚਹੁੰ ਕਾ ਇਤਬਾਰ ਕਿਹਾ ਨਾਰਿ ਚਰਿਤ੍ਰ ਵਿਸੇਖ ॥੪॥*

**ਅਰਥ** :- ਵਿਆਜੂ ਪੈਸੇ ਖਾਣ ਵਾਲਾ, ਕਾਲਾ ਸੱਪ, ਕਾਲਾ ਬ੍ਰਾਹਮਣ, ਵਿਸੇਖ ਖਾਸ ਤੌਰ ਤੇ ਜ਼ਨਾਨੀ ਦੇ ਕੌਤਕ, ਇਨ੍ਹਾਂ ਚੌਹਾਂ ਦਾ ਸਮਝਦਾਰ ਪੁਰਸ਼ ਕਦੇ ਇਤਬਾਰ ਨਾ ਕਰੇ ।

*ਮੂਲ :- ਜਾਸੋ ਪ੍ਰੀਤ ਚਾਹੇ ਸਦਾ, ਤਾਸੋ ਕਿਆ ਵਿਵਹਾਰ ॥*
*ਤਹਾਂ ਪਰੋਖ ਨਾ ਜਾਈਏ, ਜਹਾਂ ਮੀਤ ਕੀ ਨਾਰ ॥੫॥*

**ਅਰਥ** :- ਜਾਸੋ (ਜਿਸ ਨਾਲ) ਆਪ ਜੀ ਸਦਾ ਪ੍ਰੀਤੀ ਚਾਂਹਦੇ ਹੋ ਉਸ ਨਾਲ

---

੧ ਈਨ

ਲੈਣ ਦੇਣ ਦਾ ਵਿਵਹਾਰ ਨਾ ਕਰੋ, ਜਿਥੇ ਮਿੱਤਰ ਦੀ ਇਸਤ੍ਰੀ ਹੋਵੇ ਉਥੇ ਲੁਕ ਕੇ ਨਹੀਂ ਜਾਣਾ ਚਾਹੀਦਾ, ਭਾਵ-ਮਿਤ੍ਰ ਦੀ ਗੈਰ-ਹਾਜ਼ਰੀ ਵਿਚ ਕਦੇ ਵੀ ਉਸ ਦੇ ਘਰ ਨਾ ਜਾਵੇ, ਕਲੰਕ ਦਾ ਥਾਂ ਹੈ ।

*ਮੂਲ :- ਬੁਰਾ ਛੁਡਾਵੈ, ਭਲਾ ਕਰਾਵੈ, ਦੋਸ਼ ਛੁਡਾਵੈ, ਗੁਨ ਪ੍ਰਗਟਾਵੈ ॥*
*ਅਪਦਾ ਮੈਂ ਛੋਡੈ ਨਹੀਂ ਮਿਤਰ, ਭੀਰ ਪਰੈ ਦੀਜੈ ਸੋ ਪਵਿਤ੍ਰ ॥੬॥*

**ਅਰਥ** :- ਚਾਣਕ ਜੀ ਮਿੱਤਰ ਦੇ ਲੱਛਣ ਕਥਨ ਕਰਦੇ ਹਨ ਕਿ ਮਿੱਤਰ ਉਹ ਹੈ ਜੋ ਬੁਰਾਈ ਛੁਡਾ ਕੇ ਭਲਾਈ ਕਰਾਵੇ, ਦੋਸ਼ਾਂ ਦਾ ਤਿਆਗ ਕਰਾ ਕੇ ਸ਼ੁਭ ਗੁਣਾਂ ਨੂੰ ਪ੍ਰਗਟ ਕਰੇ, ਬਿਪਤਾ ਵਿਚ ਮਿਤ੍ਰ ਦਾ ਤਿਆਗ ਨਾ ਕਰੇ, (ਭੀਰ) ਬਿਪਤਾ ਪੈਣ ਤੇ ਮਿੱਤਰ ਦੀ ਧਨ ਆਦਿਕਾਂ ਨਾਲ ਸਹਾਇਤਾ ਕਰੇ, ਐਸੇ ਗੁਣਾਂ ਵਾਲਾ ਪਵਿੱਤ੍ਰ ਮਿਤ੍ਰ ਹੈ । ਮਿੱਤਰ ਦੀ ਲੋਕਾਂ ਅੱਗੇ ਨਿੰਦਾ ਨਾ ਕਰੇ, ਗੁਣ ਪ੍ਰਗਟ ਕਰੇ, ਉਸ ਦੇ ਔਗੁਣਾਂ ਨੂੰ ਛੁਪਾਵੇ, ਇਹ ਯੋਗ ਮਿੱਤਰਾਂ ਦੀ ਰੀਤੀ ਹੈ ।

*ਮੂਲ ਦੋਹਾ :-ਜੋ ਸਰਬੰਸ ਜਾਤਾ ਲਖੈ, ਤੌ ਆਧਾ ਕਰ ਦਾਨ ॥*
*ਆਧੇ ਮੈਂ ਵਰਤੇ ਤਬੈ, ਸੋ ਮਾਨੁਖ ਸੁਰ ਗਯਾਨ ॥੭॥*

**ਅਰਥ** :- ਜੇ (ਸਰਬੰਸ) ਸਾਰਾ ਧਨ ਜਾਂਦਾ ਦਿਸੇ ਤਾਂ ਅੱਧਾ ਧਨ ਦਾਨ ਕਰ ਦੇਵੇ, ਮੁਫ਼ਤ ਦਾ ਜੱਸ ਹੈ, ਫਿਰ ਅੱਧੇ ਧਨ ਨਾਲ ਆਪਣੀ ਉਪਜੀਵਕਾ ਚਲਾਵੇ, ਐਸਾ ਮਨੁੱਖ ਦੇਵਤਿਆਂ ਦੇ ਗਿਆਨ ਵਾਲੀ ਬੁਧ ਰੱਖਦਾ ਹੈ ।

*ਮੂਲ :- ਥਿਰ ਨਾ ਮਨੋਰਥ ਮਾਨਸੀ, ਸਗਲੇ ਦੇਵ ਧੀਨ ॥*
*ਤਾਂਤੇ ਰਹ ਸੰਤੋਖ ਸੋਂ, ਜੋ ਮਾਨਸ ਪ੍ਰਬੀਨ ॥੮॥*

**ਅਰਥ** :- ਪੁਰਸ਼ਾਂ ਦੇ ਮਨੋਰਥ=ਮਨੋ-ਭਾਵ ਖਤਮ ਨਹੀਂ ਹੁੰਦੇ, ਮਨ ਕਦੇ (ਥਿਰ) ਰੁਕਦਾ ਨਹੀਂ, ਨਾ ਪਦਾਰਥਾਂ ਦੀ ਲਾਲਸਾ ਮਿਟਦੀ ਹੈ, ਕਿਉਂਕਿ ਸਭ ਕੁਝ (ਦੇਵ) ਪ੍ਰਮਾਤਮਾ ਦੇ (ਧੀਨ) ਅਧੀਨ ਹੈ, ਇਸ ਲਈ ਪ੍ਰਮੇਸ਼ਰ ਦਾ ਚਿੰਤਨ ਕਰੇ, ਜੋ ਨਾਰਾਇਣ ਦੀ ਓਟ ਲੈ ਕੇ ਪ੍ਰਾਰਬਧ ਤੇ ਸ਼ੁਕਰ ਰਹਿੰਦਾ ਹੈ ਭਾਵ ਸੰਤੋਖ ਨੂੰ ਧਾਰਨ ਕਰਦਾ ਹੈ ਉਹ ਪੁਰਖ ਸਿਆਣਾ ਸੂਝਵਾਨ ਹੈ, ਕਿਉਂਕਿ ਮਿਲਣਾ ਤਾਂ ਕਰਮਾਂ ਅਨੁਸਾਰ ਹੀ ਹੈ, ਫਿਰ ਕਲਪਣਾ ਕਰਕੇ ਮਨ ਕਿਉਂ ਅਸ਼ਾਂਤ ਕਰਨਾ ਹੈ ।

*ਮੂਲ :- ਦੀਆ ਜੁ ਅਗਲੇ ਜਨਮ ਕਾ, ਮਿਲੇ ਸੋ ਈਹਾ ਆਇ ॥*
*ਜੈਸੇ ਬਛਰਾ ਗਊ ਕਾ, ਮਿਲੇ ਮਾਤ ਕੋ ਧਾਇ ॥੯॥*

**ਅਰਥ** :- ਪੂਰਬਲੇ ਜਨਮ ਦਾ ਕੀਤਾ ਹੋਇਆ ਦਾਨ ਇਸ ਜਨਮ ਵਿਚ ਜੀਵ ਨੂੰ ਪ੍ਰਾਪਤ ਹੁੰਦਾ ਹੈ, ਜਿਵੇਂ ਵੱਛਾ ਆਪਣੀ ਮਾਤਾ ਗਊ ਨੂੰ (ਧਾਇ) ਦੌੜ ਕੇ ਮਿਲਦਾ ਹੈ, ਇਸੇ ਤਰ੍ਹਾਂ ਜੀਵ ਨੂੰ ਕੀਤੇ ਹੋਏ ਪੁੰਨ ਅੱਗੇ ਆ ਕੇ ਮਿਲਦੇ ਹਨ ।

ਇਤਿ ਸ੍ਰੀ ਰਾਜਨੀਤੇ ਚਾਣਕਯਾ ਨਾਮ ਦ੍ਵਾਦਸ ਅਧਿਆਇ ਸਮਾਪਤੰ ।

# ਤੇਰ੍ਹਵਾਂ ਅਧਿਆਇ ਪ੍ਰਾਰੰਭ

*ਦੋਹਰਾ :- ਜਨਮ ਜਨਮ ਜਿਹ ਮਾਨੁਖ ਦਾ, ਹੁਤਾ ਜੋ ਕੁਛ ਅਭਿਆਸ ॥*
*ਸੋ ਪੜਨੇ ਤਪ ਦਾਨ ਕਾ, ਅਬ ਹੋਵਤ ਪਰਗਾਸ ॥੧॥*

**ਅਰਥ** :- ਜਨਮਾਂਤਰ ਤੋਂ ਜੋ ਮਨੁੱਖ ਦਾ ਸੁਭਾਵ (ਆਦਤਾਂ) ਹੁੰਦੀਆਂ ਹਨ, ਸੋ ਪਿਛਲੇ ਕਰਮ ਦੀ ਵਿਦਿਆ ਤਪੱਸਿਆ ਦਾਨ ਤੋਂ ਇਸ ਜਨਮ ਵਿਚ ਪ੍ਰਗਟ ਹੁੰਦੀਆਂ ਹਨ। ਪੂਰਬਲੇ ਸੰਸਕਾਰਾਂ ਅਨੁਸਾਰ ਬੁਰਾਈ ਭਲਾਈ ਲੈ ਕੇ ਆਉਂਦਾ ਹੈ, ਕਿਉਂਕਿ ਸਰੀਰ ਮਿਸ਼ਰਤ ਕਰਮਾਂ ਦੇ ਸੰਜੋਗ ਭਾਵ-ਪਾਪ ਪੁੰਨ ਤੋਂ ਹੈ, ਪੁੰਨ ਕਰਮ ਉਦੇ ਹੋਵੇ ਤਾਂ ਭਲੇ ਕਰਮ ਕਰਦਾ ਹੈ, ਪਾਪ ਕਰਮ ਪ੍ਰਗਟ ਹੋਣ ਤੋਂ ਨੀਚ ਕਰਮਾਂ ਵਿਚ ਪ੍ਰਵਿਰਤ ਹੁੰਦਾ ਹੈ।

*ਮੂਲ :- ਪਰਬਤ ਸੋ ਭ੍ਰਮਨਾ ਭਲਾ, ਮਿਲੈ ਬਾਦ੍ਰਨ ਸਾਥ ॥*
*ਇੰਦ ਲੋਕ ਬਸਨਾ ਬੁਰਾ, ਧਨ ਸੋ ਜਨਮ ਅਕਾਥ ॥੨॥*

**ਅਰਥ** :- ਪਹਾੜਾਂ ਦੀਆਂ ਮੁਸ਼ਕਲ (ਬਾਦ੍ਰਨ) ਘਾਟੀਆਂ ਵਿਖੇ ਸਿਆਣੇ ਪੁਰਸ਼ ਨਾਲ ਘੁੰਮਣਾ ਕਿਤੇ ਚੰਗਾ ਹੈ, ਪਰ ਬੁਰੇ ਪੁਰਸ਼ਾਂ ਨਾਲ ਇੰਦ੍ਰ ਲੋਕ ਸਵਰਗ ਵਿਚ ਰਹਿਣਾ ਵੀ ਬੁਰੇ ਤੋਂ ਬੁਰਾ ਹੈ, ਕਿਉਂਕਿ ਨੀਚ ਦੀ ਸੰਗਤ ਤੋਂ ਜਨਮ (ਅਕਾਥ) ਵਿਅਰਥ ਜਾਂਦਾ ਹੈ।

*ਮੂਲ :- ਸਤ ਸਾਂਤ ਕਰਨਾ ਸਚਿਤ ਧਰਮ ਗਯਾਨ ਵੈਰਾਗ ॥*
*ਇਹ ਅਧਰਮ ਕੋ ਨਾਸ ਕਰ ਜਿਉ ਕਾਸਟ ਕੋ ਆਗ ॥੩॥*

**ਅਰਥ** :- ਸੱਚ ਬੋਲਣ ਦੀ ਆਦਤ ਬਨਾਉਣੀ, ਸ਼ਾਂਤੀ ਧਾਰਨ ਕਰਨੀ, (ਸਚਿਤ) ਦੂਸਰੇ ਦੇ ਦੁੱਖ ਨੂੰ ਨਵਿਰਤ ਕਰਨਾ, ਧਰਮ ਸਹਿਤ ਹੋਣਾ, ਗਿਆਨ ਵੈਰਾਗ ਆਪਣੇ ਅੰਗ ਜਾਨਣੇ, ਇਹ ਸ਼ੁਭ ਗੁਣ ਅਧਰਮ ਦਾ ਇਉਂ ਨਾਸ ਕਰਦੇ ਹਨ ਜਿਉਂ ਅੱਗ ਲੱਕੜੀ ਦਾ ਨਾਸ ਕਰਦੀ ਹੈ।

*ਮੂਲ :- ਸ਼ਾਂਤ ਅਹਿੰਸਾ ਦਾਨ ਤਪ ਸੀਲ ਜੋਗ ਬੈਰਾਗ ॥*
*ਦਸੋ ਚਿੰਨ ਏਹ ਧਰਮ ਕੇ ਦਮ ਅਸਤੇ ਨਿਰੁਾਗ ॥੪॥*

**ਅਰਥ** :- ਧਰਮ ਦੇ ਦਸ ਚਿੰਨ੍ਹ ੧. ਸ਼ਾਂਤੀ, ੨. ਅਹਿੰਸਾ, ੩. ਦਾਨ, ੪. ਤਪ, ੫. ਸਹਿਣਸ਼ੀਲਤਾ, ੬. ਜੋਗ, ੭. ਬੈਰਾਗ, ੮. ਦਮ (ਇੰਦ੍ਰੀਆਂ ਦਾ ਦਮਨ ਕਰਨਾ), ੯. ਅਸਤੇ (ਚੋਰੀ ਨਾ ਕਰਨਾ), ੧੦. ਨਿਰੁਾਗ (ਸੰਸਾਰਕ ਪ੍ਰੀਤੀ ਨਾ ਹੋਣੀ), ਇਹ ਦਸ ਚਿੰਨ੍ਹ ਪੂਰਨ ਧਰਮ ਦੇ ਕਥਨ ਕੀਤੇ ਹਨ।

*ਮੂਲ :- ਸਤ ਸੋਚ ਤਪ ਦਾਨ ਜਤ, ਅਸਤੇ ਅਰ ਅਲੋਭ ॥*

***ਸਾਤੋਂ ਲਖਨ ਧਰਮ ਕੇ, ਧਰਮੀ ਜਨ ਕੋ ਸੋਭ ॥੫॥***

**ਅਰਥ** :- ਸੱਚ ਬੋਲਣਾ, ਵਿਚਾਰ ਸਹਿਤ ਹੋਣਾ, ਤਪੱਸਿਆ ਕਰਨੀ, ਦਾਨ ਦੇਣਾ ਅਤੇ ਦਿੱਤੀ ਵਸਤੂ ਨੂੰ ਵਾਪਸ ਨਾ ਲੈਣਾ ਨਾਮਦਾਨ ਹੈ। ਜਤ—ਪਰ ਇਸਤ੍ਰੀ ਗਾਮੀ ਨਾ ਹੋਣਾ, ਅਸਤੇ—ਚੋਰੀ ਨਾ ਕਰਨੀ, ਅਲੋਭ—ਲੋਭ ਰਹਿਤ ਹੋਣਾ, ਇਹ ਸੱਤ ਲੱਛਣ ਧਰਮੀ ਪੁਰਸ਼ਾਂ ਦੀ ਸੋਭਾ ਹਨ। ਇਨ੍ਹਾਂ ਨਾਲ ਧਰਮ ਵੀ ਸੁਭਾਇਮਾਨ ਹੁੰਦਾ ਹੈ।

***ਮੂਲ :- ਬੁਧਵਾਨ ਚਿਤਵਤ ਧਰਮ ਨਾ, ਚਿਤਵਤ ਆਹਾਰ ॥***
***ਜਨਮ ਸਾਥ ਆਹਾਰ ਕਾ ਬਿਧ ਕੀਨੋ ਵਿਵਹਾਰ ॥੬॥***

**ਅਰਥ** :- ਬੁਧਵਾਨ (ਅਕਲਮੰਦ) ਪੁਰਸ਼ ਆਦਿ ਕਾਲ ਤੋਂ ਧਰਮ ਦਾ ਖਿਆਲ ਹੀ ਚਿਤਵਤੇ (ਕਰਦੇ) ਹਨ, ਕਦੇ ਆਪਣੇ ਭੋਜਨ ਦਾ ਖਿਆਲ ਨਹੀਂ ਕਰਦੇ, ਬਿਧਾਤਾ ਨੇ ਜਨਮ ਦੇਣ ਤੋਂ ਪਹਿਲਾਂ ਹੀ ਇਸ ਦੇ ਭੋਜਨ ਦਾ (ਵਿਵਹਾਰ) ਕੰਮ ਆਪਣੇ ਸਿਰ ਲਿਆ ਹੋਇਆ ਹੈ। ਜਦੋਂ ਇਸ ਦੀ ਸਾਰੀ ਕਿਰਿਆ ਦਾ ਫਿਕਰ ਹੀ ਪ੍ਰਮੇਸ਼ਰ ਨੂੰ ਹੈ ਤਾਂ ਜੀਵ ਨੂੰ ਮਾਤਲੋਕ ਵਿਚ ਵਿਚਰਦੇ ਹੋਇਆਂ ਨੇਕ (ਧਰਮ) ਵਾਲਾ ਵਿਵਹਾਰ ਕਰਕੇ ਜਨਮ ਸਫਲ ਕਰਨਾ ਚਾਹੀਦਾ ਹੈ।

***ਮੂਲ :- ਰਾਜ ਭੋਗ ਸੰਪਤ ਸਕੁਲ ਸੁੰਦਰਤਾ ਪੰਡਿਤ ॥***
***ਆਯੂ ਬਿਰਧ ਆਰੋਗ ਤਨ ਆਠ ਧਰਮ ਫਲ ॥੭॥***

**ਅਰਥ** :- ਧਰਮ ਧਾਰਨ ਦਾ ਫਲ ਕਹੇ ਹੈ :- ਰਾਜਾ ਹੋਣਾ, ਐਸ਼ਵਰਜ ਮਿਲਣਾ, ਸੰਪਤ (ਜਾਇਦਾਦ), ਉਚੀ ਕੁਲ ਮੇਂ ਜਨਮ, ਤਨ ਦਾ ਸੁੰਦਰ ਹੋਣਾ, ਵਿਦਵਾਨ ਹੋਣਾ, ਆਯੂ ਬਿਰਧ (ਲੰਮੀ ਉਮਰ), ਤੰਦਰੁਸਤੀ ਮਿਲਣੀ, ਇਹ ਧਰਮ ਨੂੰ ਧਾਰਨ ਦੇ ਅੱਠ ਫਲ ਹਨ, ਤਾਂਤੇ ਧਰਮ ਨੂੰ ਧਾਰਨ ਕਰ ਲੈ ॥

***ਮੂਲ :- ਦੁਰਗਤ ਨਾਸੈ ਸੀਲ ਤੇ ਵਿਦਿਆ ਤੇ ਅਗਯਾਨ ॥***
***ਭੈ ਨਾਸੈ ਭਗਵਾਨ ਤੇ ਦਾਰਦ ਕੀਨੇ ਦਾਨ ॥੮॥***

**ਅਰਥ** :- (ਦੁਰਗਤ) ਭੈੜੀ ਗਤ ਹਾਲਤ (ਸਹਿਣਸ਼ੀਲਤਾ) ਚੰਗੇ ਸੁਭਾਵ ਤੋਂ ਦੂਰ ਹੁੰਦੀ ਹੈ। ਵਿਦਿਆ ਤੋਂ ਅਗਿਆਨ ਦੀ ਨਵਿਰਤੀ ਹੁੰਦੀ ਹੈ। ਭਗਵਾਨ ਦੇ ਭਜਨ ਤੋਂ ਜਨਮ ਮਰਨ ਦਾ ਡਰ ਦੂਰ ਹੁੰਦਾ ਹੈ ਅਤੇ ਕੰਗਾਲੀ ਦਾਨ ਕਰਨ ਤੋਂ ਦੂਰ ਹੁੰਦੀ ਹੈ।

***ਮੂਲ :- ਬਿਭੌ ਨ ਥਿਰ ਨ ਸਰੀਰ, ਥਿਰ ਜੀਵਤ ਰਹੈ ਨ ਕੋਇ ॥***
***ਤਾਂਤੇ ਧਰਮ ਨ ਛਾਡੀਏ, ਅੰਤ ਸਹਾਈ ਹੋਇ ॥੯॥***

**ਅਰਥ** :- ਬਿਭੌ (ਬਿਭੂਤੀ ਮਾਯਾ) ਥਿਰ ਨਾ (ਜੋਬਨ) ਵੀ ਅਤੇ ਸਰੀਰ ਵੀ ਸਦਾ ਥਿਰ ਨਹੀਂ ਰਹਿਣਾ, ਜਦੋਂ ਸਭ ਕੁਝ ਨਾਸ਼ਵੰਤ ਹੀ ਹੈ, ਇਸ ਲੀਏ ਧਰਮ ਨੂੰ ਕਦੇ ਵੀ ਨਾ ਛੱਡੀਏ, ਅੰਤ ਸਮੇਂ ਧਰਮ ਨੇ ਹੀ ਸਹਾਇਤਾ ਕਰਨੀ ਹੈ।

**ਇਤਿ ਸ੍ਰੀ ਰਾਜਨੀਤੇ ਚਾਣਕਯਾ ਨਾਮ ਤ੍ਰਿਯਦਸਮੋ ਅਧਿਆਇ ਸਮਾਪਤੰ ॥**

# ਚੌਧਵਾਂ ਅਧਿਆਇ ਪ੍ਰਾਰੰਭ

*ਮੂਲ :- ਅਲੰਕਾਰ ਪਟ ਬਿਨਾਂ ਜਿਉਂ ਭੋਜਨ ਘਿਰਤ ਬਿਹੀਨ ॥*
*ਭਾਵ ਹੀਨ ਮੈਥੁਨ ਕਰੈ ਸੁਰ ਬਿਨ ਰਾਗ ਮਲੀਨ ॥੧॥*

**ਅਰਥ** :- (ਅਲੰਕਾਰ) ਗਹਿਣੇ ਤਥਾ ਸ਼ਿੰਗਾਰ ਬਸਤਰ ਤੋ ਬਿਨਾਂ ਸੋਭਾ ਨਹੀਂ ਦਿੰਦੇ, ਘਿਉ ਤੋਂ ਬਿਨਾਂ ਭੋਜਨ ਵੀ ਰਸ ਰਹਿਤ ਹੈ। ਪੁੱਤਰ ਇਛਾ ਤੋਂ ਬਿਨਾਂ ਜੋ ਇਸਤਰੀ ਦਾ ਮੇਲ ਕਰਦਾ ਹੈ ਉਹ ਵੀ ਭੈੜਾ ਹੈ। (ਸੁਰ) ਗਲੇ ਤੋਂ ਬਿਨਾਂ ਗਾਇਆ ਰਾਗ ਵੀ (ਮਲੀਨ) ਚੰਗਾ ਨਹੀਂ ਲਗਦਾ।

*ਮੂਲ :- ਮਾਮਾ ਜਿਸਕਾ ਕ੍ਰਿਸ਼ਨ ਜੀ ਪਿਤਾ ਧਨੰਜੇ ਬੀਰ ॥*
*ਵਹੁ ਭੀ ਹੂਆ ਕਾਲ ਵਸ ਲਗੇ ਮ੍ਰਿਤੂ ਕੇ ਤੀਰ ॥੨॥*

**ਅਰਥ** :- ਜਿਸ ਦਾ ਪਿਤਾ ਅਰਜਨ ਸੀ ਅਤੇ ਮਾਮਾ ਭਗਵਾਨ ਕ੍ਰਿਸ਼ਨ ਜੀ ਸਨ, ਮੁਰਾਦ ਅਭਿਮੰਨੂ ਤੋਂ ਹੈ, ਧਨੰਜੇ ਨਾਮ ਅਰਜਨ ਦਾ ਹੈ, ਕਾਲ ਦਾ ਤੀਰ ਲੱਗਣ ਤੋਂ ਉਹ ਅਭਿਮੰਨੂ ਵੀ ਕਾਲ ਤੋਂ ਬਚ ਨਾ ਸਕਿਆ, ਕਾਲ ਐਸਾ ਡਾਢਾ ਹੈ।

*ਮੂਲ :- ਅਪਨੋਂ ਸੇ ਆਦਰ ਨਹੀ, ਤਿਯ ਵਿਰਹ ਰਿਣਭਾਰ ॥*
*ਨੀਚ ਰਾਜ ਸੇਵਾ ਦਰਿਦ ਯਹ ਕਰਤੇ ਹੈਂ ਛਾਰ ॥੩॥*

**ਅਰਥ** :- ਆਪਣਿਆਂ ਤੋਂ ਸਤਿਕਾਰ ਨਾ ਮਿਲੇ, ਜ਼ਨਾਨੀ ਦਾ ਵਿਛੋੜਾ ਹੋ ਜਾਵੇ, ਭਾਵ ਮਰ ਜਾਵੇ, (ਰਿਣਭਾਰ) ਕਰਜ਼ੇ ਨਾਲ ਦੱਬਿਆ ਜਾਵੇ, ਨੀਚ ਰਾਜੇ ਦੀ ਸੇਵਾ ਕਰਨੀ ਪੈ ਜਾਵੇ ਅਤੇ ਗਰੀਬੀ, ਇਹ ਸਾਰੀਆਂ ਚੀਜ਼ਾਂ ਬੰਦੇ ਨੂੰ ਸਾੜ ਕੇ ਸੁਆਹ ਕਰ ਦਿੰਦੀਆਂ ਹਨ।

*ਮੂਲ :- ਚਰਚਾ ਪੰਡਿਤਨ ਸੋ ਕਰੈ ਰਹੇ ਬਡਨ ਕੇ ਸੰਗ ॥*
*ਸੁਰਜਨ ਸੇ ਮੈਤ੍ਰੀ ਕਰੈ ਦੂਖ ਸੋ ਰਹੇ ਅਭੰਗ ॥੪॥*

**ਅਰਥ** :- ਜਦੋਂ (ਚਰਚਾ) ਗਿਆਨ ਗੋਸ਼ਟੀ ਕਰਨੀ ਹੋਵੇ (ਪੰਡਿਤਨ) ਵਿਦਵਾਨਾਂ ਨਾਲ ਕਰੇ, (ਬਡਨ) ਜੋ ਬੁਧੀ ਦੇ ਬਜ਼ੁਰਗ ਹਨ ਭਾਵ-ਸੁਲਝੀ ਹੋਈ ਮਤ ਦੇ ਪੁਰਸ਼ ਹਨ, ਉਨ੍ਹਾਂ ਦੀ ਸੰਗਤ ਕਰੇ, (ਸੁਰਜਨ) ਸ੍ਰੇਸ਼ਟ ਪੁਰਸ਼ਾਂ ਨਾਲ ਮਿਤ੍ਰਤਾ ਕਰੇ, ਐਸਾ ਕਰਨਹਾਰ ਬੰਦਾ (ਅਭੰਗ) ਕਲੇਸ਼ ਤੋਂ ਦੂਰ ਰਹਿੰਦਾ ਹੈ।

*ਮੂਲ :- ਕੁਲ ਨਾਰੀ ਨਰ ਉਦਮੀ ਧੀਰਜ ਕਰੈ ਜੁ ਕੋਇ ॥*
*ਤਾਹਿ ਨ ਛਾਡੈ ਲਛਮੀ ਸਦਾ ਸਹਾਇਕ ਹੋਇ ॥੫॥*

**ਅਰਥ** :- (ਕੁਲਚਾਰੀ) ਸ੍ਰੇਸ਼ਟ ਖਾਨਦਾਨ ਦਾ ਪੁਰਸ਼, ਉਦਮ ਅਤੇ ਧੀਰਜ ਕਰਨ ਵਾਲਾ ਕੋਈ ਮਨੁੱਖ ਹੋਵੇ, ਮਾਇਆ ਐਸੇ ਪੁਰਸ਼ ਦੀ ਸਹਾਇਕ ਹੈ ਅਤੇ ਕਦੇ ਵੀ ਅਜੇਹੇ ਵਿਅਕਤੀ ਦਾ ਤਿਆਗ ਨਹੀਂ ਕਰਦੀ ।

*ਮੂਲ :- ਗੰਧ੍ਰਵ ਵਿਦਿਆ ਸੁਰ ਸਹਿਤ ਪਾਨ ਮਿਤ੍ਰ ਪਰਬੀਨ ॥*
*ਪ੍ਰਿਯ ਤਰਨੀ ਭਾਰਥ ਕਥਾ, ਪਾਂਚੋ ਨਿਤ ਨਵੀਨ ॥੬॥*

**ਅਰਥ** :- (ਗੰਧ੍ਰਵ ਵਿਦਿਆ) ਰਾਗ ਵਿਚ ਪ੍ਰਬੀਨਤਾ, ਸੁੰਦਰ ਗਲੇ ਦਾ ਗਾਇਨ, ਮਿੱਠਾ ਖਾਣ ਪੀਣ, ਚਤੁਰ ਮਿਤ੍ਰ, ਨੌਜਵਾਨ ਪਿਆਰ ਕਰਨ ਵਾਲੀ ਔਰਤ, ਮਹਾਭਾਰਤ ਦੀ ਕਥਾ ਇਹ ਪੰਜੇ ਹਰ ਵੇਲੇ ਨਵੇਂ ਹੀ ਲਗਦੇ ਹਨ, ਇਨ੍ਹਾਂ ਵਿਚ ਪੁਰਾਣਾ ਪਨ ਪ੍ਰਤੀਤ ਨਹੀਂ ਹੁੰਦਾ ।

*ਮੂਲ :- ਸੁਰਜਨ ਵਿਜੋਗ ਵਿਜੋਗ ਤ੍ਰਿਯਾ, ਬਿਪਤਾ ਮੈ ਹਿਤ ਤਯਾਗ ॥*
*ਤਿਨ ਬਾਕੀ ਸੇਵਾ ਭਜਨ, ਭਸਮ ਕਰਤ ਬਿਨ ਆਗ ॥੭॥*

**ਅਰਥ** :- ਮਿੱਤਰ ਤੇ ਇਸਤ੍ਰੀ ਦਾ ਵਿਛੋੜਾ, ਦੁੱਖ ਸਮੇਂ ਮਿਤ੍ਰ ਦਾ ਸਨੇਹ ਛੱਡ ਦੇਣਾ, ਕਰਜ਼ਾ ਦੇਣਾ ਬਾਕੀ ਰਹਿੰਦਾ ਹੋਵੇ, ਸੇਵਾ ਭਜਨ ਨੂੰ ਬਿਨਾਂ ਅੱਗ ਤੋਂ ਸਾੜ ਕੇ ਸੁਆਹ ਕਰ ਦੇਂਦੀਆਂ ਹਨ । ਉਪਰੋਕਤ ਵਸਤੂਆਂ ਦਾ ਫਿਕਰ ਸੇਵਾ ਸਿਮਰਨ ਵਿਚ ਮਨ ਨਹੀਂ ਲਗਣ ਦੇਂਦਾ ।

*ਮੂਲ :- ਵਿਦਯਾ ਤਪ ਗੁਨ ਸ਼ੀਲ ਨਹ, ਦਾਨ ਧਰਮ ਕਛ ਨਾਹਿ ॥*
*ਤੇ ਨਰ ਪਸੁ ਭੁਇ ਭਾਰ ਤੇ ਡਰਤ ਰਹਿਤ ਜਗ ਮਾਹਿ ॥੮॥*

**ਅਰਥ** :- ਵਿਦਿਆ, ਤਪੱਸਿਆ, ਸਹਿਣਸ਼ੀਲਤਾ, ਦਾਨ ਅਤੇ ਧਰਮ ਰੂਪੀ ਜਿਨ੍ਹਾਂ ਵਿਚ ਕੋਈ ਗੁਣ ਨਹੀਂ ਤੇ ਪੁਰਸ਼ ਧਰਤੀ ਤੇ ਪਸ਼ੂ ਰੂਪ ਹਨ, ਭਾਵ-ਦੋ ਸਿੰਗ ਤੇ ਪੂਛ ਤੋਂ ਬਿਨਾਂ ਪਸ਼ੂ ਸਮਾਨ ਹਨ, ਧਰਤੀ ਤੇ ਭਾਰ ਰੂਪ ਹਨ ਅਤੇ ਸੰਸਾਰ ਵਿਚ ਰਹਿੰਦੇ ਸਦਾ ਡਰ ਕੇ ਦਿਨ ਕੱਟਦੇ ਹਨ, ਕਿਉਂਕਿ ਗੁਣ ਤੋਂ ਹੀਨੇ ਹਨ, ਕਿਸੇ ਸੰਸਥਾ ਵਿਚ ਕੋਈ ਪਰਉਪਕਾਰ ਦਾ ਕਾਰਜ ਕਰਨ ਯੋਗੇ ਨਹੀਂ ਹਨ ।

*ਮੂਲ :- ਮ੍ਰਿਗ ਪੰਛੀ ਮ੍ਰਿਗਰਾਜ ਬਨ ਭੂਖੇ ਤ੍ਰਿਣ ਨ ਚਰੰਤ ॥*
*ਤਿਉ ਕੁਲਵੰਤ ਬਿਪਤ ਪਰੈ, ਨੀਚ ਕਰਮ ਨ ਕਰੰਤ ॥੯॥*

**ਅਰਥ** :- ਹਰਨ, ਪੰਛੀ, ਮ੍ਰਿਗਰਾਜ (ਸ਼ੇਰ) ਜੰਗਲ ਵਿਚ ਭੁੱਖੇ ਤਾਂ ਬੇਸ਼ਕ ਰਹਿਣ ਪਰ ਤ੍ਰਿਣ ਘਾਸ ਨਹੀਂ ਚਰਦੇ, ਇਸੇ ਪ੍ਰਕਾਰ ਸ਼ੁਭ ਕੁਲ ਦਾ ਪੁਰਸ਼ ਬਿਪਤੀ ਕਾਲ ਵਿਚ ਵੀ ਨੀਚ ਕਰਮ ਨਹੀਂ ਕਰੇਗਾ ਅਤੇ ਸਵੈਮਾਨ ਨੂੰ ਜਿਵੇਂ ਹੋਵੇ ਕਸ਼ਟ ਭੋਗ ਕੇ ਵੀ ਉੱਚਾ ਰਖੇਗਾ ।

*ਮੂਲ (ਛਪੈ) :- ਦੁਸਤਰ ਮਹਾਂ ਸਮੁੰਦ੍ਰ ਤਰਨ ਕੋ ਕੀਏ ਜਹਾਜਾ ॥*
*ਗਰਬਵੰਤ ਕੋ ਗਰਬ ਹਰਨ ਕੋ ਭੂਪਤ ਰਾਜਾ ॥*
*ਅੰਧਕਾਰ ਕੇ ਦੂਰ ਕਰਨ ਕੋ ਕੀਨੋ ਦੀਯਾ ॥*

*ਜੁਹਾਂ ਪਵਨ ਨਹ ਹੋਇ ਤਹਾਂ ਪੰਖਾ ਹੈ ਕੀਯਾ ॥*
*ਜਗ ਮੈਂ ਉਪਾਯ ਸਭ ਕਾ ਕੀਆ ਸਰਬ ਗ੍ਰੰਥਨ ਮੈਂ ਕਹਾ ॥*
*ਦੁਰਜਨ ਚਿਤ ਕੇ ਬ੍ਰਿਤ ਹਰਨੇ ਕੋ ਬਿਨ ਥਕ ਰਹਾ ॥੧੦॥*

**ਅਰਥ** :- ਕਠਨ ਸਮੁੰਦ੍ਰ ਨੂੰ ਤਰਨ ਵਾਸਤੇ ਜਹਾਜ਼ ਹੈ, ਅਹੰਕਾਰੀ ਦਾ ਅਹੰਕਾਰ ਦੂਰ ਕਰਨ ਲਈ ਰਾਜੇ ਲੋਕ ਹਨ, ਹਨੇਰੇ ਨੂੰ ਦੂਰ ਕਰਨ ਲਈ ਦੀਵਾ ਹੈ, ਜਿਵੇਂ ਹਵਾ ਦਾ ਪ੍ਰਬੰਧ ਹੋਵੇ ਗਰਮੀ ਦੂਰ ਕਰਨ ਲਈ ਪੱਖਾ ਹੈ, ਜੱਗ ਵਿਚ ਸਾਰੀਆਂ ਚੀਜ਼ਾਂ ਦੇ ਉਪਾਅ ਸਾਰੇ ਗ੍ਰੰਥਾਂ ਵਿਚ ਲਿਖੇ ਮਿਲਦੇ ਹਨ, ਪਰ ਖੋਟੇ ਪੁਰਸ਼ ਦੀ ਬ੍ਰਿਤ-ਬ੍ਰਿਤੀ ਨੂੰ ਦੂਰ ਕਰਨ ਲਈ ਕਿਤਿਓਂ ਕੋਈ ਉਪਾਅ ਨਹੀਂ ਮਿਲਿਆ। ਰਿਸ਼ੀ ਚਾਣਕ ਜੀ ਕਥਨ ਕਰਦੇ ਹਨ, ਮੈਂ ਸ਼ਾਸ਼ਤਰਾਂ ਦੀ ਖੋਜ ਕਰਕੇ ਥੱਕ ਗਿਆ ਕਿਸੇ ਪੋਥੀ ਵਿਚੋਂ ਮੂਰਖ ਦਾ ਇਲਾਜ ਮਿਲੇ, ਪਰ ਮਿਲਿਆ ਨਹੀਂ।

ਇਤਿ ਸ੍ਰੀ ਰਾਜਨੀਤੇ ਚਾਣਕਯਾ ਨਾਮ ਚਤਰਦਸੋ ਅਧਿਆਇ ਸਮਾਪਤੰ ॥

☆

# ਪੰਦਰੁਵਾਂ ਅਧਿਆਇ ਪ੍ਰਾਰੰਭ

*ਮੂਲ :- ਕੁਲ ਕਲੰਕ ਕਿਸ ਕੋ ਨਹੀਂ, ਬਯਾਧ ਪੀਰ ਬਿਨ ਕੌਨ ॥*
*ਦੁਖ ਕਿਸਕੋ ਪ੍ਰਾਪਤ ਨਹੀਂ, ਸਦਾ ਸੁਖੀ ਕਹੁ ਕੌਨ ॥੧॥*

**ਅਰਥ** :- ਕਿਹੜੀ ਕੁਲ ਹੈ ਜਿਸ ਨੂੰ ਕੋਈ ਕਲੰਕ ਨਹੀਂ ਲੱਗਾ, ਕਿਹੜਾ ਸਰੀਰ ਹੈ ਜਿਸ ਨੂੰ ਬੀਮਾਰੀ ਦੀ (ਪੀਰ) ਦੁੱਖ ਨਹੀਂ ਹੈ, ਕਿਹੜਾ ਪੁਰਸ਼ ਹੈ ਜਿਸ ਨੂੰ ਕੋਈ ਦੁਖ ਨਹੀਂ, ਦੁਨੀਆਂ ਤੇ ਸਦਾ ਕੌਣ ਸੁਖੀ ਹੈ ਭਾਵ-ਕੋਈ ਵੀ ਨਹੀਂ।

*ਮੂਲ :- ਨਿਰਪਤ ਮਿਤ੍ਰ ਕਾਹੂ ਨਹੀਂ, ਸਰਪਨ ਨਿਰਬਿਖ ਹੋਇ ॥*
*ਸੁਧ ਨਾਰ ਕੋਊ ਨਹੀਂ, ਯਹ ਜਾਨਤ ਸਭ ਕੋਇ ॥੨॥*

**ਅਰਥ** :- ਰਾਜਾ ਕਦੇ ਕਿਸੇ ਦਾ ਮਿਤ ਨਹੀਂ ਹੁੰਦਾ, ਸਰਪ ਕੋਈ ਵੀ ਜ਼ਹਿਰ ਤੋਂ ਬਿਨਾਂ ਨਹੀਂ ਹੈ, ਕੋਈ ਵੀ ਜ਼ਨਾਨੀ ਪਵਿੱਤ੍ਰ ਨਹੀਂ ਹੁੰਦੀ, ਇਨ੍ਹਾਂ ਗੱਲਾਂ ਨੂੰ ਸਾਰੇ ਜਾਣਦੇ ਹਨ।

*ਮੂਲ :- ਚਿੰਤਾਤੁਰ ਸੁਖ ਨੀਂਦ ਨਹ, ਖੁਧਯਾਤੁਰ ਬਲ ਤੇਜ ॥*
*ਲੋਭੀ ਕੇ ਚਿਤ ਸਾਂਤ ਨਹਿ, ਯੇਹ ਨਿਸਚਹ ਲਖ ਲੇਜ ॥੩॥*

**ਅਰਥ** :- ਚਿੰਤਾ ਵਾਲਾ ਸੁਖ ਦੀ ਨੀਂਦ ਨਹੀਂ ਸੌਂ ਸਕਦਾ, ਭੁਖੇ ਵਿਚ ਬਲ ਤੇ ਤੇਜ ਨਹੀਂ ਰਹਿੰਦਾ, ਲੋਭੀ ਦੇ ਚਿਤ ਵਿਚ ਸ਼ਾਂਤੀ ਨਹੀਂ ਹੁੰਦੀ, ਇਹ ਗੱਲ ਨਿਸਚੇ ਪੂਰਬਕ ਜਾਨ ਲੈਣਾ ਕਰੋ।

*ਮੂਲ :- ਨਦੀ ਕਿਨਾਰੇ ਬਿਰਛ ਜੋ, ਪਰ ਘਰ ਜਾਵੇ ਨਾਰ ॥*
*ਮੰਤ੍ਰੀ ਦੇ ਬਿਨ ਭੂਪਤੀ, ਨਾਸ ਹੋਤ ਯਹ ਸਾਰ ॥੪॥*

**ਅਰਥ** :- ਨਦੀ ਕਿਨਾਰੇ ਦਰੱਖਤ ਦਾ ਹੋਣਾ, ਪਰਾਏ ਘਰ ਜਾਣ ਵਾਲੀ ਇਸਤਰੀ, ਵਜ਼ੀਰ ਬਿਨਾਂ ਰਾਜਾ, ਇਹ (ਸਾਰ) ਸਿਧਾਂਤਕ ਬਚਨ ਹੈ ਕਿ ਤਿੰਨੇ ਨਾਸ ਹੋ ਜਾਂਦੇ ਹਨ।

*ਮੂਲ :- ਮੀਠਾ ਬੋਲਨ ਤੇ ਸਦਾ, ਸਭਨ ਹੋਇ ਸੰਤੋਖ ॥*
*ਤਾਂਤੇ ਮੀਠਾ ਬੋਲੀਐ ਨਿੰਦ ਚਿੰਦ ਕੋ ਦੇਖ ॥੫॥*

**ਅਰਥ** :- ਮਿੱਠਾ ਬੋਲਣ (ਸਤ ਬਚਨ) ਸਦਾ ਹੀ ਸਾਰਿਆਂ ਨੂੰ ਸੰਤੋਖ ਦੇਣ ਵਾਲਾ ਹੁੰਦਾ ਹੈ। (ਨਿੰਦ ਚਿੰਦ) ਨਿੰਦਿਆਂ ਤੇ ਝੂਠ ਦਾ ਵੀਚਾਰ ਕਰਕੇ ਸਦਾ ਸੱਚ ਬੋਲਣਾ ਚਾਹੀਦਾ ਹੈ।

*ਮੂਲ :- ਸਾਧਨ ਸੋ ਪ੍ਰਿਯ ਬਚਨ ਨਹ ਸਤ ਬਚਨ ਨਹ ਰਾਮ ॥*
*ਗ੍ਰੰਥ ਹੋਤ ਭਾਖੇ ਨਹੀਂ, ਵਹ ਰਸਨਾ ਕਿਹ ਕਾਮ ॥੬॥*

**ਅਰਥ** :- ਸਾਧਾਂ ਨਾਲ ਪਿਆਰ ਵਾਲਾ ਬਚਨ ਨਹੀਂ ਕਰਦਾ ਅਤੇ ਸਤਿ ਬਚਨ ਬੋਲਣ ਵਾਲੇ ਰਾਮ ਨਹੀਂ ਸਿਮਰਦਾ, ਪੋਥੀ ਪਾਸ ਹੋਣ ਤੇ ਕਿਸੇ ਨੂੰ ਸੁਣਾਂਦਾ ਨਹੀਂ, ਫਿਰ ਦਸੋ ਉਹ ਰਸਨਾ ਕਿਹੜੇ ਕੰਮ ਹੈ ?

*ਮੂਲ :- ਭੋਜਨ ਕਰਨਾ ਪਤਿਤ ਘਰ, ਰਜਕ ਘਾਟ ਇਸ਼ਨਾਨ ॥*
*ਪ੍ਰਿਥਮ ਪਹਿਰ ਨਿਸ ਸੋਵਨਾ, ਤੀਨੋ ਨਰਕ ਸਮਾਨ ॥੭॥*

**ਅਰਥ** :- ਨੀਚ ਘਰ ਭੋਜਨ ਖਾਣਾ, ਧੋਬੀ ਦੇ ਘਾਟ ਤੇ ਨ੍ਹਾਉਣਾ, ਪਹਿਲੇ ਪਹਿਰ ਸੌਣਾ, ਤਿੰਨੇ ਨਰਕ ਸਮਾਨ ਹਨ ।

*ਮੂਲ :- ਜਿਸ ਕਿਸੇ ਕੇ ਘਰ ਜਾਇਕੇ, ਨ ਕਛ ਪੀਐ ਨ ਖਾਇ ॥*
*ਔਰ ਮੈਥੁਨ ਭੀ ਨਾ ਕਰੈ, ਕਰੈ ਤੋ ਦੂਖੀ ਹੋ ਜਾਇ ॥੮॥*

**ਅਰਥ** :- ਦੂਸਰੇ ਬਿਗਾਨੇ ਘਰ ਜਾ ਕੇ, ਅੰਨ ਜਲ ਨਾ ਕਰੇ । ਬਿਗਾਨੇ ਘਰ ਵਿਖੇ ਇਸਤਰੀ ਸਬੰਧ ਨਾ ਕਰੇ, ਜੇ ਕਰੇਗਾ ਤਾਂ ਅਤਿ ਦੁਖ ਪਾਵੇਗਾ ।

*ਮੂਲ :- ਦੁਰਜਨ ਮੀਠੇ ਬਚ ਕਹੈ, ਤੋ ਨ ਕਰੈ ਇਤਬਾਰ ॥*
*ਅੰਮ੍ਰਿਤ ਉਸਕੀ ਰਸਨ ਮੈ, ਹਿਰਦੈ ਮਾਹਿ ਬਿਖਸਾਰ ॥੯॥*

**ਅਰਥ** :- ਸਾਕਤ ਪੁਰਸ਼ਾਂ ਦੇ ਮਿੱਠੇ ਬਚਨਾਂ ਤੇ ਇਤਬਾਰ ਨਹੀਂ ਕਰਨਾ ਚਾਹੀਦਾ, ਰਸਨਾ ਤੋਂ ਅੰਮ੍ਰਿਤਮਈ ਬੋਲ ਬੋਲਦਾ ਹੈ, ਲੇਕਿਨ ਹਿਰਦੇ ਵਿਚ ਕਪਟ ਰੂਪੀ ਜ਼ਹਿਰ ਭਰੀ ਹੁੰਦੀ ਹੈ ।

ਇਤਿ ਸ੍ਰੀ ਰਾਜਨੀਤੇ ਚਾਣਕਯਾ ਨਾਮ ਪੰਚਦਸੋ ਅਧਿਆਇ ਸਮਾਪਤੰ ॥

☆

# ਸੋਲ੍ਹਵਾਂ ਅਧਿਆਇ ਪ੍ਰਾਰੰਭ

***ਮੂਲ :- ਦੁਰਜਨ ਸਰਪ ਸਮਾਨ ਹੈ, ਤਾਂਤੇ ਸਰਪ ਬਿਸੇਖ ॥***
***ਸਰਪ ਡਸੈ ਕਾਹੂ ਸਮੈਂ, ਦੁਰਜਨ ਪਗ ਪਗ ਦੇਖ ॥੧॥***

**ਅਰਥ** :- ਸਾਕਤ ਤੇ ਸੱਪ ਇਕ ਸਮਾਨ ਹਨ, ਪਰ ਨੀਚ ਪੁਰਸ਼ ਸੱਪ ਤੋਂ ਵੀ ਬੁਰਾ ਹੈ, ਕਿਉਂਕਿ ਸੱਪ ਕਿਸੇ ਵੇਲੇ ਡੰਗ ਮਾਰਦਾ ਹੈ, ਪਰ ਨੀਚ ਪੈਰ-ਪੈਰ ਤੇ ਦੁੱਖ ਦਿੰਦਾ ਹੈ ।

***ਮੂਲ :- ਯਾ ਤਰਵਰ ਸੰਸਾਰ ਮੈਂ ਹੈ ਉਤਮ ਫਲ ਦੋਇ ॥***
***ਸਾਧ ਸੰਗ ਮੀਠੇ ਬਚਨ, ਯਾ ਸਮ ਅਵਰ ਨ ਕੋਇ ॥੨॥***

**ਅਰਥ** :- ਸੰਸਾਰ ਰੂਪੀ ਦਰੱਖਤ ਨੂੰ ਦੋ ਤਰ੍ਹਾਂ ਦੇ ਚੰਗੇ ਫਲ ਲਗਦੇ ਹਨ, ਸਾਧੂ ਦੀ ਸੰਗਤ ਅਤੇ ਮਿਠੇ ਵਾਕ ਬੋਲਣੇ, ਇਨ੍ਹਾਂ ਸਮ ਹੋਰ ਕੋਈ ਵਸਤੂ ਨਹੀਂ ਹੈ।

***ਮੂਲ :- ਦੁਰਜਨ ਤੌ ਵੀ ਛਾਡੀਐ, ਜਦਪਿ ਹੈ ਗੁਨਵਾਨ ॥***
***ਜੋ ਮਨਿ ਭੂਖਤ ਸਰਪ ਹੈ, ਤੌ ਭੀ ਕਾਲ ਸਮਾਨ ॥੩॥***

**ਅਰਥ** :- ਭੈੜਾ ਪੁਰਸ਼ ਗੁਨਵਾਨ ਵੀ ਹੋਵੇ ਤਾਂ ਭੀ ਤਿਆਗ ਦੇਣਾ ਚਾਹੀਦਾ ਹੈ, ਭਾਵੇਂ-ਸੱਪ ਮਣੀ ਕਰਕੇ ਅਲੰਕ੍ਰਿਤ ਹੋਵੇ, ਫਿਰ ਵੀ ਮੌਤ ਸਮ ਹੀ ਹੈ ।

***ਮੂਲ :- ਸਸਿ ਸਸਿ ਚੰਦਨ ਮਾਲਤੀ, ਫੂਲ ਸਾਧ ਸੰਗੀਤ ॥***
***ਯਾ ਸਾਗਰ ਸੰਸਾਰ ਮੈ, ਏ ਖਟ ਸਾਰ ਅਤੀਤ ॥੪॥***

**ਅਰਥ** :- ਖੇਤੀ, ਚੰਦ੍ਰਮਾ, ਚੰਦਨ, ਮਾਲਤੀ ਦਾ ਫੁੱਲ, ਸਾਧ ਅਤੇ ਸੰਗੀਤ, ਕੀਰਤਨ ਵਿਦਿਆ ਰਾਗ, ਇਹ ਛੇ ਵਸਤੂਆਂ ਸੰਸਾਰ ਸਮੁੰਦ੍ਰ ਵਿਚੋਂ ਪ੍ਰਾਪਤ ਕੀਤੀਆਂ ਜਾਂਦੀਆਂ ਹਨ । ਇਹ ਛੇ ਹੀ ਸਾਰ ਰੂਪ ਹਨ ।

***ਮੂਲ :- ਸੇਜ ਹੀਨ ਬਿਨ ਸੁੰਦਰੀ, ਘ੍ਰਿਤ ਬਿਨ ਭੋਜਨ ਹੀਨ ॥***
***ਅਸਵਾਰੀ ਬਿਨ ਹੀਨ ਨਰ, ਤੀਨੋ ਕਰਤ ਅਧੀਨ ॥੫॥***

**ਅਰਥ** :- ਸੇਜ ਨਾਰੀ ਬਿਨਾਂ ਸੁੰਨੀ ਹੈ। ਘਿਉ ਬਿਨਾਂ ਭੋਜਨ (ਹੀਨ) ਨਿਕੰਮਾ ਤੇ ਰਸ ਰਹਿਤ ਹੈ। ਅਸਵਾਰੀ ਬਿਨਾਂ ਪੁਰਸ਼ ਸੁੰਨਾ ਹੈ, ਤਿੰਨਾਂ ਵਾਸਤੇ ਪੁਰਸ਼ ਨੂੰ ਦੂਸਰੇ ਦਾ ਗੁਲਾਮ ਹੋਣਾ ਪੈਂਦਾ ਹੈ ।

***ਮੂਲ :- ਸੰਪਤ ਮੈਂ ਹਰਖਤ ਨਹੀਂ ਬਿਪਤ ਨ ਕਰੈ ਖਿਖਾਦ ॥***
***ਭੀਰ ਪਰੈ ਧੀਰਜ ਕਰੈ, ਵਹ ਸਤ ਪੁਰਖ ਅਸ਼ਾਦ ॥੬॥***

**ਅਰਥ** :- ਧਨ ਪਾ ਕੇ ਅਹੰਕਾਰ ਨਹੀਂ ਕਰਦਾ, ਸੰਕਟ ਵੇਲੇ ਦੁਖੀ ਨਹੀਂ ਹੁੰਦਾ, ਔਕੜ ਵੇਲੇ ਧੀਰਜ ਧਾਰਨ ਵਾਲਾ ਹੋਵੇ, ਉਹ ਸਤਿ ਪੁਰਖ (ਅਸ਼ਾਦ) ਬ੍ਰਹਮ ਗਿਆਨੀ ਹੈ ।

***ਮੂਲ*** :- ***ਊਚਾ ਬੋਲਨਹਾਰ ਕੋ, ਮੂਰਖ ਮਾਨਤ ਆਹਿ ॥***
***ਪੰਡਿਤ ਜਨ ਤਿਹ ਦੇਖ ਕੇ, ਬਚਨ ਨ ਭਾਖਤ ਤਾਹਿ ॥***

**ਅਰਥ** :- ਉਚੀ ਗੱਲ ਕਰਨ ਵਾਲੇ ਨੂੰ ਸਿਆਣੇ ਮੂਰਖ ਜਾਣਦੇ ਹਨ। ਪੰਡਿਤ ਜਨ ਉਸ ਨੂੰ ਮੂਰਖ ਜਾਣ ਕੇ ਬਚਨ ਨਹੀਂ ਕਰਦੇ ।

***ਛਪੈ*** :- ***ਸੁਖ ਮਾਹਿ ਭੈ ਦੁਖ, ਹਰਖ ਕੇ ਮਾਹਿ ਸੋਗ ਭੈ ॥***
***ਬਿਤ ਮਾਹਿ ਭੈ ਰਾਜ, ਭੋਗ ਕੈ ਮਾਹਿ ਰੋਗ ਛੈ ॥***
***ਜੈਤ ਮਾਹਿ ਭੈ ਸਤ੍ਰ, ਦੇਹ ਮਹਿ ਭੈ ਮਿਤ੍ਰ ਕੋ ਹੈ ॥***
***ਵਿਦਿਆ ਮੈ ਭੈ ਬਾਦ, ਰੂਪ ਭੈ ਨਹੀ ਜੋ ਹੈ ॥***
***ਤਪਸੋ ਭੈ ਹੈ ਇੰਦ੍ਰੀਅਨ ਕੋ ਵਸ, ਜੋ ਮਨ ਕਰਨੀ ਸਭੈ ॥***
***ਯਹ ਸਦਾ ਏਕ ਕੋ ਏਕ ਭੈ, ਗਯਾਨ ਰਾਇ ਸਭ ਤੈ ਅਭੈ ॥***

**ਅਰਥ** :- ਸੁਖ ਵਿਚ ਦੁਖ ਦਾ, ਖ਼ੁਸ਼ੀ ਵਿਚ ਗਮੀ ਦਾ ਡਰ ਹੈ। ਧਨ ਵਿਚ ਰਾਜੇ ਦਾ ਭੈ ਹੈ ਕਿ ਟੈਕਸ (ਜਜ਼ੀਆ) ਨਾ ਲਾ ਦੇਵੇ, ਭੋਗਾਂ ਵਿਚ ਰੋਗ ਦਾ ਭੈ ਹੈ, ਜਿੱਤ ਵਿਚ ਹਾਰ ਦਾ ਭੈ ਹੈ, ਦੇਹ ਨੂੰ ਮੌਤ ਦਾ ਡਰ ਹੈ, ਵਿਦਵਾਨ ਨੂੰ ਬਾਦ ਝਗੜੇ ਦਾ ਡਰ ਹੈ, ਕਈ ਵੇਰੀ ਪ੍ਰਸ਼ਨ ਉਤਰ ਤੋਂ ਝਗੜਾ ਹੋ ਜਾਂਦਾ ਹੈ, ਕਿਉਂਕਿ ਮੂਰਖ ਆਪਣੀ ਜ਼ਿਦ ਪਿਟਦਾ ਹੈ ਮੰਨਦਾ ਨਹੀਂ, ਰੂਪ (ਜਵਾਨੀ) ਨੂੰ ਬੁਢਾਪੇ ਦਾ ਡਰ ਹੈ, ਤਪ ਸਮੇਂ ਇੰਦ੍ਰੀਆਂ ਦਾ ਡਰ ਹੈ ਕਿ ਭੈੜੇ ਪਾਸੇ ਮਨ ਨੂੰ ਗਿਰਾ ਨਾ ਦੇਣ, ਮਨ ਦਾ ਗਿਆਨ ਤੋਂ ਗਿਰਨ ਦਾ ਭੈ ਹੈ। ਇਨ੍ਹਾਂ ਸਾਰਿਆਂ ਨੂੰ ਇਕ ਦੂਜੇ ਤੋਂ ਡਰ ਹੈ, ਗਿਆਨ ਰਾਇ ਰਾਜਾ ਰੂਪ ਪ੍ਰਕਾਸ਼ ਰੂਪ ਹੀ ਨਿਡਰ ਹੈ, ਤਾਂਤੇ ਬੈਰਾਗ ਬਿਬੇਕ ਸਹਿਤ ਗਯਾਨ ਤੋਂ ਧਾਰਨਾ ਕਰੋ ।

***ਛੰਦ*** :- ***ਬੀਨਾ ਬਾਣੀ ਮਨੋਰਥ ਏਕ ॥***
***ਚੰਦਨ ਬ੍ਰਾਹਮਣ ਚੰਦ ਬਿਬੇਕ ॥***
***ਅਸ਼ਟ ਖੜਗ ਛਤ੍ਰੀ ਇਕ ਜਾਤ ॥***
***ਗਯਾਨੀ ਗਯਾਨ ਹਰਿ ਜਨ ਹਰ ਬਾਤ ॥੯॥***

**ਅਰਥ** :- ਬੀਣਾ (ਵਾਜਾ), ਬਾਣੀ ਭਾਵ-ਜ਼ਬਾਨ ਦੀ ਇਕੋ ਜਾਤ ਹੈ, ਸਾਜ ਵੀ ਮੋਹਦਾ ਹੈ, ਬਾਣੀ ਵੀ ਦੂਸਰੇ ਨੂੰ ਵੱਸ ਕਰਨਾ ਚਾਹੁੰਦੀ ਹੈ, ਇਸ ਲਈ ਇਨ੍ਹਾਂ ਦਾ ਮਨੋਰਥ ਇਕ ਹੈ (ਚੰਦਨ ਬ੍ਰਾਹਮਣ) ਚੰਦ ਤੇ ਗਿਆਨ ਇਹ ਤਿੰਨੇ ਵੀ ਸੀਤਲਤਾ ਦਾ ਪ੍ਰਤੀਕ ਹਨ, (ਅਸ਼ਟ) ਘੋੜਾ, ਤਲਵਾਰ ਤੇ ਖੱਤਰੀ ਦੀ ਜਾਤ ਵੀ ਇਕ ਹੈ, ਤਿੰਨਾਂ ਦੀ ਯੁੱਧ ਵਿਚ ਲੋੜ ਪੈਂਦੀ ਹੈ। ਗਿਆਨੀ ਪੁਰਸ਼, ਗਿਆਨ ਅਤੇ ਹਰੀ

ਦੇ ਸੰਤਾਂ ਦੀ ਵੀ ਇਕੋ ਜਾਤ ਹੈ, ਉਨ੍ਹਾਂ ਦਾ ਹਰ ਬਚਨ ਇਕੋ ਜੈਸਾ ਹੋਇਆ ਕਰਦਾ ਹੈ ।

*ਦੋਹਰਾ :- ਸ਼ਾਸਤਰ ਸਕਲ ਬਿਚਾਰ ਕੈ, ਮਥ ਕਾਢਯੋ ਏਹ ਸਾਰ ॥*
*ਨਾਰਾਇਣ ਭਜੀਐ ਸਦਾ, ਕਰੀਏ ਪਰਉਪਕਾਰ ॥*

**ਅਰਥ** :- ਰਿਸ਼ੀ ਚਾਣਕ ਜੀ ਕਹਿੰਦੇ ਹਨ, ਸਾਰੇ ਸ਼ਾਸ਼ਤਰ ਨੂੰ ਵਿਚਾਰ ਰੂਪੀ ਮਧਾਣੀ ਨਾਲ ਰਿੜਕ ਕੇ (ਸਾਰ) ਸ੍ਰੇਸ਼ਟ ਵਸਤੂਆਂ ਨੂੰ ਕੱਢਣਾ ਕੀਤਾ ਹੈ, ਪ੍ਰਮੇਸ਼ਰ ਦਾ ਸਦਾ ਭਜਨ ਕਰੋ ਅਤੇ ਸਦਾ ਵਾਸਤੇ ਪਰਉਪਕਾਰ ਕਰੋ, ਸਭ ਦਾ ਭਲਾ ਲੋਚੋ ॥

*ਮੂਲ :- ਗੁਰ ਗੋਬਿੰਦ ਕੀ ਸਭਾ ਮੈ ਲੇਖਕ ਪਰਮ ਸੁਜਾਨ*
*ਚਣਾਕਾ ਭਾਖਾ ਕੀਓ, ਕਵਿ ਸੈਨਪਤਿ ਨਾਮ ॥*

**ਅਰਥ** :- ਚਾਣਕ ਨੀਤੀ ਦਰਪਨ ਦਾ ਮੈਂ ਦਰਬਾਰੀ ਕਵਿ ਸੈਨਾਪਤੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਚਤੁਰ ਲੇਖਕ ਸੰਸਕ੍ਰਿਤ ਤੋਂ ਭਾਖਾ ਵਿਚ ਟੀਕਾ ਲਿਖਣ ਵਾਲਾ ਹਾਂ । ਮੇਰਾ ਨਾਮ ਕਵੀ ਸੈਨਾਪਤੀ ਹੈ ।

ਇਤਿ ਸ੍ਰੀ ਰਾਜਨੀਤੇ ਚਾਣਕਯਾ ਨਾਮ ਖੋੜਸੋ ਅਧਿਆਇ ਸਮਾਪਤੰ ॥
ਇਤਿ ਗਰੰਥ ਚਣਾਕਾ ਰਾਜਨੀਤੀ ਸਟੀਕ ॥

ਟੀਕਾਕਾਰ :

**ਸੰਤ ਜਗਦੀਸ਼ ਸਿੰਘ ਸ਼ਾਸ਼ਤਰੀ**

| | |
|---|---|
| ੨੨-੬-੧੯੮੨ | ਦਿਨ ਮੰਗਲਵਾਰ ਹਾੜ ੮ ਨੂੰ |
| ਨਾਨਕਸ਼ਾਹੀ ੫੧੩ | ਸਤਿਗੁਰਾਂ ਅਤੇ ਮਹਾਂਪੁਰਸ਼ਾਂ ਦੀ |
| ਖਾਲਸਾ ੨੮੪ | ਕਿਰਪਾ ਦੁਆਰਾ ਸੰਪੂਰਨ ਕੀਤਾ |
| ਸਾਕਾ ੧੯੦੪ | ਆਸ ਹੈ ਆਪ ਸੰਗਤਾਂ ਨੂੰ |
| ਹਿਜਰੀ ੧੪੦੨ | ਉਪਯੋਗੀ ਸਿੱਧ ਹੋਵੇਗਾ ॥ |

ਗਲਤੀ ਦੀ ਸੋਧ ਵਿਦਵਾਨ ਜਨ ਆਪ ਹੀ ਕਰ ਲੈਣ । ਅੱਗੇ ਲਈ ਦਾਸ ਤੇ ਅਨੁਗ੍ਰਹੁ ਕਰਦੇ ਹੋਏ ਪ੍ਰਭੂ ਚਰਨਾਂ ਵਿਚ ਅਰਦਾਸ ਕਰਨ ਕਿ ਨਿਮਾਣੇ ਸੇਵਕ ਦੀ ਕਲਮ ਅਤੇ ਜ਼ਬਾਨ ਵਿਚ ਗੁਰੂ ਘਰ ਦੀ ਸੇਵਾ ਕਰਨ ਦਾ ਬਲ ਪ੍ਰਾਪਤ ਹੋਵੇ ।

ਆਪ ਸਭ ਸੰਗਤਾਂ ਦੀਆਂ ਸ਼ੁਭ ਇਛਾਵਾਂ ਨਾਲ ਸ੍ਰੀਮਾਨ ਪੰਡਤ ਭਾਨ ਸਿੰਘ ਜੀ ਨਿਆਇ ਸ਼ਾਸ਼ਤਰੀ ਅਤੇ ਪੰਡਿਤ ਸੁਹੇਲ ਸਿੰਘ ਜੀ ਵੇਦਾਂਤ ਸ਼ਾਸ਼ਤਰੀ ਕੇ ਕਰ ਕਮਲੋਂ ਮੇਂ ਭੇਟ ਕੀਆ ॥

**ਜਗਦੀਸ਼ ਹਰੀ**
ਡੇਰਾ ਬਾਬਾ ਕਰਮ ਸਿੰਘ ਜੀ
ਹੋਤੀ ਮਰਦਾਨ ।

# ਜੀਵਨ ਜੁਗਤਾਂ

*੧. ਪਾਛੰ ਕਰੋਤਿ ਅਗ੍ਣੀਵਹ ਨਿਰਾਸੰ ਆਸ ਪੂਰਨਹ ॥*
*ਨਿਰਧਨ ਭਯੰ ਧਨਵੰਤਹ ਰੋਗੀਅੰ ਰੋਗ ਖੰਡਨਹ ॥*
*ਭਗਤ੍ਹੰ ਭਗਤਿ ਦਾਨੰ ਰਾਮ ਨਾਮ ਗੁਣ ਕੀਰਤਨਹ ॥*
*ਪਾਰਬ੍ਰਹਮ ਪੁਰਖ ਦਾਤਾਰਹ ਨਾਨਕ ਗੁਰ ਸੇਵਾ ਕਿੰਨ ਲਭ੍ਤੇ ॥*
*੨. ਅਗਯਸਚ ਅਸ਼ਰਧਾਨਸ ਸੰਸ਼ਾਯਤਮਾ ਵਿਨਸ਼ਯਤਿ ॥*
*ਨਾਯੰ ਲੋਕੋਅਸ੍ਤਿ ਨ ਪਰ੍ਰੋਨ ਸੰਸ਼ਯਾਤਮਨ: ॥*

ਅਰਥ :- ਇਕ ਅਗਿਆਨੀ, ਦੂਸਰਾ ਅਸ਼ਰਧਾਲੂ, ਤੀਸਰਾ ਸ਼ੰਸੈ ਬਿਰਤੀ ਵਾਲਾ, ਇਹ ਤਿੰਨੇ ਦੁਖੀ ਰਹਿੰਦੇ ਹਨ ਅਤੇ ਪਰਮਾਰਥ ਤੋਂ ਭ੍ਰਿਸ਼ਟ ਹੋ ਜਾਂਦੇ ਹਨ। ਉਸ ਸੰਸੇਆਤਮਾ ਕੋ ਨਾ ਇਸ ਲੋਕ ਕਾ, ਨਾ ਪ੍ਲੋਕ ਕਾ ਸੁਖ ਹੈ ।

*ਮੂਲ :- ਧੀ ਧਾੜਾ, ਪੁਤ ਲੋੜਾ, ਰੰਨ ਗਮਾਂ ਦਾ ਖੂਹ ॥*
*ਜੇ ਮਿਲੇ ਗੁਰ ਪੂਰਾ, ਵਿਚੋਂ ਲਵੇ ਧਰੂਅ ॥*

ਅਰਥ :- ਏਕ ਪਹੇਲੀ (A Riddle) ਮੈਂ ਪ੍ਮਾਤਮਾ ਕਾ ਦੂਤ ਹੂੰ । ਮੈਂ ਤੁਝੇ ਸਿਕਸ਼ਾ ਦੇਨੇ ਕੇ ਲੀਏ ਆਤਾ ਹੂੰ । ਮੈਂ ਤੁਮ ਸੇ ਪ੍ਰੇਮ ਕਰਤਾ ਹੂੰ, ਪ੍ਰੰਤੂ ਤੁਮ ਮੁਝ ਸੇ ਘ੍ਰਿਣਾ ਕਰਤੇ ਹੋ, ਮੈਂ ਕੌਨ ਹੂੰ ? ਦੁੱਖ ॥ ਹਮਾਰੇ ਮਨ ਕੀ ਸਫਾਈ ਕਰਨੇ ਕੇ ਲੀਏ ਦੁੱਖ ਪ੍ਮਾਤਮਾ ਕੀ ਓਰ ਸੇ ਉਪਹਾਰ (Gift) ਹੈ । ਪ੍ਮਾਤਮਾ ਸੇ ਪ੍ਰਾਰਥਨਾ ਕਰਨੀ ਚਾਹੀਏ ਕਿ ਹਮੇਂ ਇਨ ਉਪਹਾਰੋਂ ਕਾ ਸਵਾਗਤ ਕਰਨੇ ਕੀ ਸ਼ਕਤੀ ਪ੍ਰਦਾਨ ਕਰੇ। ਜਬ ਬਾਤ ਬਿਗੜਤੀ ਨਜ਼ਰ ਆਏ ਤੋ ਭੀ ਹਮੇਂ ਪੂਰਨ ਰੂਪ ਸੇ ਸ਼ਾਂਤ ਰਹਿਣਾ ਚਾਹੀਏ। ਯਹ ਪ੍ਮਾਤਮਾ ਮੇਂ ਹਮਾਰੀ ਸ਼ਰਧਾ ਕੀ ਪ੍ਰੀਖਿਆ ਹੈ ਕਿ ਹਮ ਪ੍ਮਾਤਮਾ ਮੇਂ ਵਿਸ਼ਵਾਸ ਰਖਤੇ ਹੈਂ, ਚਾਹੇ ਯੇ ਹਮਾਰੀ ਇਛੋਂ ਕੋ ਪੂਰਣ ਨਾ ਭੀ ਕਰੇ ॥

# ਅਮਲੀ ਜੀਵਨ

**ਕੀ ਅਮਲ ਕਰਨਾ ?**

ਗਿਆਨ ਔਰ ਕਰਮ ਜੀਵ ਰੂਪੀ ਪੰਛੀ ਦੇ ਦੋ ਪਰ ਹਨ। ਭਗਤੀ ਰੂਪੀ ਅਕਾਸ਼ ਵਿਚ ਸੈਰ ਕਰਨ ਲਈ ਦੋਨਾਂ ਦੀ ਜ਼ਰੂਰਤ ਹੈ, ਬਿਨਾਂ ਗਿਆਨ ਤੋਂ ਅਮਲ ਲੰਗੜਾ ਹੈ। ਅਮਲ ਤੋਂ ਬਿਨਾਂ ਗਿਆਨ ਲੰਗੜਾ ਹੈ, ਜਿਵੇਂ ਵਿਦਿਆ ਹੋਵੇ ਅਮਲ ਨਾ ਕਰੇ, ਉਹ ਇਸ ਪ੍ਰਕਾਰ ਹੈ ਦਵਾਈ ਪਾਸ ਹੁੰਦਿਆਂ ਖਾਵੇ ਨਾ। ਦੋਨੋਂ ਅਮਲ ਅਤੇ ਵਿਦਿਆ ਜ਼ਰੂਰੀ ਹਨ, ਅਮਲ ਤੋਂ ਬਿਨਾਂ ਪੁਸਤਕਾਂ ਦੇ ਭਾਰ ਚੁੱਕਣ ਵਾਲਾ ਖੋਤਾ ਹੈ, ਅਸਲੀ ਜੀਵਨ ਹੈ ਜੰਗਲ ਵਿਚੋਂ ਗੁਜ਼ਰਨ ਵੇਲੇ ਜਿਵੇਂ ਮੁਕਾਮ ਹੀ ਚੇਤੇ ਆਉਂਦਾ ਹੈ, ਰਸਤੇ ਦੀ ਕਿਸੇ ਵਸਤੂ ਵੱਲ ਖਿਆਲ ਨਹੀਂ ਹੁੰਦਾ। ਇਸੇ ਪ੍ਰਕਾਰ ਬਜ਼ਾਰ ਵਿਚ ਦੀ ਲੰਘ ਜਾਵੇ. ਕੋਈ ਵੀ ਪਦਾਰਥ ਪੈਸੇ ਹੁੰਦਿਆਂ ਲੁਭਾਇਮਾਨ ਨਾ ਕਰ ਸਕੇ, ਫਿਰ ਸਮਝੋ ਅਵਸਥਾ ਵਿਚ ਪੂਰਨ ਹੈ। ਜੋ ਮਨੁਸ਼ ਦੂਸਰੇ ਨੂੰ ਉਪਦੇਸ਼ ਦੇਂਦਾ ਹੈ ਆਪ ਅਮਲ ਨਹੀਂ ਕਰਦਾ. ਉਹ ਕੜਛੀ ਦੇ ਨਿਆਈਂ ਹੈ।

***ਕੜਛੀਆਂ ਫਿਰੰਨਿ ਸੁਆਉ ਨ ਜਾਣਨਿ ਸੁਞੀਆਂ॥***

ਸਾਰੇ ਪਦਾਰਥਾਂ ਨੂੰ ਵਰਤਾਉਣ ਵਾਲੀ ਕੜਛੀ ਸੁੰਨੀ ਅਤੇ ਸੁਆਦ-ਰਹਿਤ ਰਹਿ ਜਾਂਦੀ ਹੈ। ਮਿੱਠਾ-ਮਿੱਠਾ ਕਰਨ ਨਾਲ ਮੂੰਹ ਮਿੱਠਾ ਨਹੀਂ ਹੁੰਦਾ, ਖਾਣ ਨਾਲ ਹੀ ਹੋਣਾ ਹੈ। ਪਾਣੀ ਵਿਚ ਵੜਿਆ ਕਦੇ ਨਹੀਂ, ਗੱਲਾਂ ਤਾਰੂਆਂ ਦੀਆਂ ਕਰੇ, ਤਾਰੂ ਨਹੀਂ ਬਣ ਸਕਦਾ। ਕਹਿਣ ਨਾਲ ਨਹੀਂ ਕਰਨੀ ਨਾਲ ਹੀ ਬਣਦਾ ਹੈ।

***ਮੂਲ :- ਕਾਮ, ਕ੍ਰੋਧ, ਮੋਹ, ਲੋਭ ਕੀ ਜਬ ਲਗ ਮਨੇ ਖਾਨ॥***
***ਤੁਲਸੀ ਪੰਡਿਤ ਮੂਰਖੋ ਦੋਨੋਂ ਏਕ ਸਮਾਨ॥***

**ਅਰਥ :-** ਅਲਮਾਰੀ ਵਿਚ ਧਰੀਆਂ ਹੋਈਆਂ ਪੁਸਤਕਾਂ ਦਾ ਵੇਦਾਂਤ ਸਿਵਾਏ ਕੀੜਿਆਂ ਦੇ ਖਾਣ ਤੋਂ ਕਿਸ ਕੰਮ ਦਾ ਹੈ, ਜੇ ਆਪ ਉਸ 'ਤੇ ਅਮਲ ਨਹੀਂ ਕਰਦੇ। ਉਪਦੇਸ਼ਕ ਬੇਅੰਤ ਮਿਲਦੇ ਹਨ, ਸੁਣ ਕੇ ਅਮਲ ਕਰਨ ਵਾਲੇ ਬਹੁਤ ਘੱਟ ਹਨ। ਸੁਣੋ ਜ਼ਰੂਰ, ਅਮਲ ਜ਼ਿਆਦਾ ਕਰੋ ਅਤੇ ਮੰਨਣ ਦਾ ਅਭਿਆਸ ਕਰੋ।

***ਮੂਲ :- ਰਹਿਣੀ ਰਹੇ ਸੋਈ ਸਿਖ ਮੇਰਾ॥ ਉਹ ਠਾਕੁਰ ਮੈਂ ਉਸ ਕਾ ਚੇਰਾ॥***

"It is not better to renounce the inner true wealth and go after the worthless outer."

**ਅਰਥ :-** ਅੰਦਰ ਕਾ ਸੱਚਾ ਧਨ ਛੋਡ ਕਰ ਬਾਹਰ ਕੇ ਝੂਠੇ ਧਨ ਕੇ ਪੀਛੇ ਮਾਰੇ ਫਿਰਨਾ ਅੱਛਾ ਨਹੀਂ ਹੈ।

ਜਿਵੇਂ ਕੋਈ ਬੇਅਮਲ ਵਿਦਵਾਨ ਹੋਵੇ, ਉਹ ਫਲ ਤੋਂ ਸੱਖਣੇ ਦਰੱਖਤ ਦੀ ਭਾਂਤੀ ਕਿਸੇ ਕੰਮ ਦਾ ਨਹੀਂ ਹੈ।

ਅੰਗਰੇਜ਼ੀ ਦੀ ਕਹਾਵਤ ਹੈ :-

"An ounce of action is worth a ton of talk."

**ਅਰਥ :-** ਅਮਲ ਦਾ ਏਕ ਤੋਲਾ ਭੀ ਜ਼ਬਾਨੀ ਜਮ੍ਹਾਂ ਖਰਚ ਕੇ ਏਕ ਮਣ ਸੇ ਭੀ ਬੜ ਕਰ ਹੈ, ਇਸ ਲਈ ਅੱਛਾ ਕਹਿਣੇ ਸੇ ਅੱਛਾ ਕਰਨਾ ਚੰਗਾ ਹੈ।

Preach less and practise more.

***ਮੂਲ :- ਅਮਲ ਸੇ ਜ਼ਿੰਦਗੀ ਬਨਤੀ ਹੈ, ਜੰਨਤ ਭੀ ਜਹੰਨਮ ਭੀ।***
***ਯਹ ਖਾਕੀ ਅਪਨੀ ਫਿਹਰਤ ਸੇ, ਨ ਨੂਰੀ ਹੈ, ਨ ਨਾਰੀ ਹੈ।***

**ਅਰਥ :-** ਮਨੁਸ਼ ਜਨਮ ਸੇ ਦੇਵਤਾ ਯਾ ਸ਼ੈਤਾਨ ਕੁਝ ਭੀ ਨਹੀਂ ਹੋਤਾ। ਜੋ ਬਨਤਾ ਹੈ ਅਮਲ ਸੇ ਬਨਤਾ ਹੈ। ਅਮਲ ਦਾ ਮਤਲਬ ਕਮਾਈ ਹੈ, ਨਾਕਿ ਅਫੀਮ ਦਾ ਮਾਵਾ ਛਕ ਲੈਣਾ, ਜੋ ਡੋਬਦਾ ਹੈ। ਜਿਵੇਂ ਕੋਈ ਮਨੁਸ਼ ਪੜ੍ਹਾ ਹੋਵੇ, ਗੁੜ੍ਹਾ ਨਾ ਹੋਵੇ, ਯਹ ਬੇਨਮਕ ਪਦਾਰਥ ਖਾਨੇ ਦੀ ਤਰ੍ਹਾਂ ਹੈ। ਬੱਦਲ ਗਰਜਦਾ ਵੀ ਹੋਵੇ, ਬਰਸਦਾ ਭੀ ਹੋਵੇ, ਤਾਂ ਹੀ ਅਨੰਦ ਹੈ, ਨਿਰੀ ਗਰਜ ਕਿਸ ਕੰਮ ਦੀ ਹੈ। ਅਮਲ ਤੋਂ ਬਿਨਾਂ ਵਿਦਿਆ ਦੀਆਂ ਫੋਕੀਆਂ ਡੀਂਗਾਂ ਕਿਸ ਕੰਮ ਹਨ ?

***ਮੂਲ :- ਸਮੇਂ ਦੀ ਕੀਮਤ ਨੂੰ ਪਹਿਚਾਨੋ।***
***ਮਰਨ ਜੀਵਨ ਕੀ ਸਾਰ ਜਾਨੋ।***

**ਅਰਥ :-** ਦੁਨੀਆਂ ਤੇ ਕੀ ਜੋਬਨ, ਧਨ, ਇਸਤਰੀ, ਸੋਨਾ, ਹੀਰੇ, ਧਰਤੀ ਚੀਜ਼ਾਂ ਕੀਮਤ ਵਾਲੀਆਂ ਹਨ, ਨਹੀਂ, ਸਮਾਂ ਹੀ ਕੀਮਤੀ ਸੱਚਾ ਧਨ ਹੈ। ਜੋ ਇਸ ਦੀ ਸੰਭਾਲ ਕਰਦਾ, ਸਮਾਂ ਉਸ ਬੰਦੇ ਦੀ ਸੰਭਾਲ ਕਦਰ ਕਰਵਾਂਦਾ, ਜੋ ਇਸ ਨੂੰ ਗਵਾਂਦਾ ਉਹ ਜਾਣੋ ਆਪਣਾ ਆਪ ਗਵਾ ਰਿਹਾ ਹੈ। ਸ਼ੇਖ ਸਾਅਦੀ ਜੀ ਕਹਿਤੇ ਹੈਂ ਐਂ ਮਨੁੱਖ ਯਦੀ ਤੂੰ ਗੇਹੂੰ ਕੇ ਢੇਰ ਉਠਾਨੇ ਚਾਹਤਾ ਹੈ ਤਾਂ ਬੀਜ ਬੀਜਨੇ ਕਾ ਅਬ ਹੀ ਸਮਾਂ ਹੈ। ਇਸੇ ਅਮੂਲ ਜਾਨ ਕੇ ਬੀਜ ਬੀਜ ਦੇ, ਫਿਰ ਠੀਕ ਸਮੇਂ ਸਿਰ ਢੇਰੀ ਉਠਾ ਕਰ ਪ੍ਰਸੰਨ ਹੋ ਜਾਵੇਂਗਾ। ਯਦੀ ਤੁਮ ਇਸ ਸਮੇਂ ਬੀਜ ਬੋਨੇ ਮੇਂ ਸੁਸਤੀ ਕਰੇਗਾ ਤੋ ਫਿਰ ਢੇਰਾਂ ਦੀ ਆਸ਼ਾ ਨਾ ਰੱਖਣਾ ॥

ਸ੍ਰੀ ਗੁਰੂ ਅਰਜਨ ਦੇਵ ਜੀ ਕਹਿੰਦੇ ਹਨ :-

***ਮੂਲ :- ਗੋਬਿੰਦ ਭਜਨ ਬਿਨੁ ਬ੍ਰਿਥੇ ਸਭ ਕਾਮ ॥***
***ਜਿਉ ਕਿਰਪਨ ਕੇ ਨਿਰਾਰਥ ਦਾਮ ॥***

***ਮੂਲ :- ਕਾਲ ਕਰੇ ਸੋ ਆਜ ਕਰ, ਆਜ ਕਰੇ ਸੋ ਅਬ ॥***
***ਪਲ ਮੇਂ ਪ੍ਰਲਯ ਹੋਇਗੀ, ਬਹੁਰ ਕਰੇਗਾ ਕਬ ॥***

**ਅਰਥ :-** ਇਤਿਹਾਸ ਦੱਸਦਾ ਹੈ ਸਿਕੰਦਰ ਮਹਾਨ ਨੇ ਇਕ ਯੁੱਧ ਵਿਚ ਵਿਜੈ ਪ੍ਰਾਪਤ ਕਰ ਲਈ। ਕਿਸੀ ਨੇ ਪੁਛਿਆ ਕਿ ਜਦੋਂ ਅਵਸਰ ਮਿਲੇ ਤੋ ਕੀ ਆਪ ਦਾ ਇਰਾਦਾ ਅਗਲਾ ਸ਼ਹਿਰ ਜਿੱਤਣ ਦਾ ਹੈ ? ਸਿਕੰਦਰ ਨੇ ਲਲਕਾਰ ਕੇ ਕਿਹਾ,

ਅਵਸਰ ਕਿਆ ਹੋਤਾ ਹੈ, ਅਵਸਰ ਮੈਂ ਸ੍ਵਯੰ ਬਨਾ ਦੇਤਾ ਹੂੰ। ਇਸ ਲਈ ਸਮੇਂ ਕਾ ਇੰਤਜ਼ਾਰ ਕਰਨ ਦਾ ਆਦੀ ਹੋਨਾ ਭਿਆਨਕ ਹੈ, ਅਵਸਰ (ਮੌਕਾ) ਆਉਂਦਾ ਨਹੀਂ, ਲਿਆਇਆ ਜਾਂਦਾ ਹੈ। ਇਸ ਲਈ ਕਈਆਂ ਨੂੰ ਸਿਮਰਨ ਵਾਸਤੇ ਕਹੋ ਤਾਂ ਕਹਿਣਗੇ ਮੌਕਾ ਨਹੀਂ ਮਿਲਦਾ, ਖਾਣ-ਪੀਣ ਪਹਿਨਣ, ਹੱਸਣ, ਖੇਲਣ, ਹਾਰ ਸ਼ਿੰਗਾਰ, ਭੋਗ ਬਿਲਾਸ ਵਾਸਤੇ ਜਿਵੇਂ ਮਿਲਦਾ, ਇਵੇਂ ਭਜਨ ਵਾਸਤੇ ਵੀ ਕੱਢ ਲਿਆ ਕਰੋ। ਜੋ ਲੇਖੇ ਵਿਚ ਹੈ— ਪ੍ਰਭੂ ਭਗਤੀ ਨੂੰ ਬੋਝ ਨਾ ਸਮਝੋ, ਇਹ ਜੀਵਨ ਦਾ ਲੋੜੀਂਦਾ ਅੰਗ ਹੈ। ਸਮਾਂ ਕੱਢਣਾ ਔਖਾ ਕੰਮ ਨਹੀਂ, ਸਮੇਂ ਦੀ ਵੰਡ ਗਲਤ ਨਾ ਕਰੋ, ਆਪਣੇ ਆਪ ਸਮਾਂ ਮਿਲਦਾ ਜਾਵੇਗਾ। ਭੋਜਨ ਦੀ ਕਾਣੀ ਵੰਡ ਸਭ ਨੂੰ ਭੁੱਖਿਆਂ ਰੱਖਦੀ ਹੈ, ਸਹੀ ਵੰਡ ਨਾਲ ਸੰਤੋਖ ਨਾਲ, ਸਾਰੇ ਤ੍ਰਿਪਤ ਹੋ ਜਾਂਦੇ ਹਨ, ਇਵੇਂ ਹੀ ਜਾਣ ਲਵੋ। ਸ਼ਾਸਤਰੋਂ ਮੇਂ ਜੋ 'ਇਹ' ਸਬਦ ਹੈ, ਇਸ ਦਾ ਅਰਥ ਹੈ ਇਸ ਸੰਸਾਰ ਮੇਂ, ਯਾ ਇਸ ਜਨਮ ਮੇਂ ਯਾ ਇਸ ਸਮੇਂ ਮੇਂ।

*ਮੂਲ :- ਸਾਂਸ, ਸਾਂਸ ਹਰ ਸਿਮਰ ਲੈ, ਬਿਰਥਾ ਸਾਂਸ ਨਾ ਖੋਇ ॥*
*ਕਿਆ ਜਾਨੋ ਕੋਈ ਅੰਤਕਾ, ਯਹੀ ਸਾਂਸ ਨਾ ਹੋਇ ॥*
*ਕਾਲ ਭਜਨਤਾ, ਆਜ ਭਜ, ਆਜ ਭਜਨਤਾ ਅਬ ॥*
*ਪਲ ਮੇਂ ਪ੍ਰਲਯ ਹੋਇਗੀ, ਬਹੁਰ ਭਜੇਗਾ ਕਬ ॥*

ਅਰਥ :- ਕਈ ਲੋਗ ਕਹਿੰਦੇ ਹਨ; ਕਰ ਲਵਾਂਗੇ ਭਜਨ, ਬਥੇਰਾ ਸਮਾਂ ਹੈ। ਭੁਲੇਖੇ ਵਿਚ ਅਤੇ ਭਾਰੀ ਗਲਤੀ ਨਦਾਨੀ ਵਿਚ ਹਨ, ਆਯੂ ਦਾ ਕੋਈ ਭਰੋਸਾ ਨਹੀਂ, ਫਿਰ ਸ੍ਵਸਥ ਦਾ ਕੀ ਭਰੋਸਾ ਹੈ ? ਕਿਸੇ ਅਨੁਕੂਲ ਹਾਲਤ ਦੀ ਉਡੀਕ ਨਹੀਂ ਕਰਨੀ ਚਾਹੀਦੀ, ਸਗੋਂ ਜੋ ਸਮਾਂ ਮਿਲੇ ਉਸੇ ਨੂੰ ਅਨੁਕੂਲ ਜਾਣ ਕੇ ਭਜਨ ਕਰੇ।

*ਮੂਲ :- ਸਭੇ ਵਖਤ ਸਭੇ ਕਰ ਵੇਲਾ ॥*
*ਖਾਲਕ ਯਾਦ ਦਿਲੇ ਮਹਿ ਮਉਲਾ ॥*
ਸਤਿਗੁਰਾਂ ਨੇ ਬਾਣੀ ਰਾਹੀਂ ਉਪਦੇਸ਼ ਦਿਤਾ ਹੈ ॥

ਆਸਾ ਮਹਲਾ ੫ ॥

*ਮੂਲ :- ਭਈ ਪਰਾਪਤਿ ਮਾਨੁਖ ਦੇਹੁਰੀਆ ॥*
*ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ ॥*
*ਅਵਰਿ ਕਾਜ ਤੇਰੈ ਕਿਤੈ ਨ ਕਾਮ ॥*
*ਮਿਲੁ ਸਾਧਸੰਗਤਿ ਭਜੁ ਕੇਵਲ ਨਾਮ ॥*
*ਸਰੰਜਾਮਿ ਲਾਗੁ ਭਵਜਲ ਤਰਨ ਕੈ ॥*
*ਜਨਮ ਬ੍ਰਿਥਾ ਜਾਤ ਰੰਗਿ ਮਾਇਆ ਕੈ ॥੧॥ ਰਹਾਉ ॥*
*ਜਪੁ ਤਪੁ ਸੰਜਮ ਧਰਮੁ ਨ ਕਮਾਇਆ ॥*
*ਸੇਵਾ ਸਾਧ ਨ ਜਾਨਿਆ ਹਰਿ ਰਾਇਆ ॥*

*ਕਹੁ ਨਾਨਕ ਹਮ ਨੀਚ ਕਰੰਮਾ ॥*
*ਸਰਣਿ ਪਰੇ ਕੀ ਰਾਖਹੁ ਸਰਮਾ ॥੨॥੪॥*

**ਅਰਥ** :- ਜਿਵੇਂ ਜੋਨਸਨ ਪਾਸ ਕੋਈ ਮਨੁਸ਼ ਆਇਆ, ਕਹਿਣ ਲੱਗਾ, ਕੁਝ ਜ਼ਿੰਦਗੀ ਕਾਰੋਬਾਰ ਕਰਦਿਆਂ, ਕੁਝ ਬਾਲਕਪਨ ਵਿਚ, ਕੁਝ ਖਾਣ-ਪੀਣ ਪਹਿਨਣ ਵਿਚ, ਕੁਝ ਸੌਣ ਵਿਚ ਗੁਜ਼ਰ ਜਾਂਦੀ, ਇਸ ਲਈ ਪ੍ਰਮਾਤਮਾ ਲਈ ਸਮਾਂ ਕੱਢਣਾ ਮੁਸ਼ਕਿਲ ਹੈ। ਗਿਰਜੇ ਢਾਹ ਦੇਣੇ ਚਾਹੀਦੇ ਹਨ, ਜੋਨਸਨ ਰੋਣ ਲੱਗ ਪਿਆ। ਇਸ ਪੁਰਸ਼ ਦੇ ਕਾਰਣ ਪੁੱਛਣ ਤੋਂ ਦੱਸਿਆ ਕਿ ਸਿਤਾਰਿਆਂ ਦੀ ਵਿਦਿਆ ਮੁਤਾਬਕ ਜ਼ਮੀਨ ਸਿਰਫ਼ ਬਰਾਬਰ ਹੈ, ੩/੪ ਹਿੱਸਾ ਜਲ ਨਦੀਆਂ, ਪਰਬਤਾਂ, ਦਰੱਖਤਾਂ, ਨਗਰਾਂ, ਸੜਕਾਂ, ਲਾਈਨਾਂ ਨਾਲ ਘਿਰੀ ਹੋਈ ਹੈ। ਮਨੁੱਖ ਪਾਸ ਕਿਹੜੀ ਜ਼ਮੀਨ ਰਹਿ ਗਈ, ਮੈਂ ਭੁੱਖਾ ਮਰ ਜਾਊਂਗਾ। ਉਸ ਮਨੁਸ਼ ਨੇ ਜੋਨਸਨ ਨੂੰ ਕਿਹਾ; ਤੇਰੀ ਜੁਗਤੀ ਠੀਕ ਨਹੀਂ। ਜੋਨਸਨ ਨੇ ਕਿਹਾ, ਜੇ ਮੇਰੇ ਲਈ ਕਾਫੀ ਜ਼ਮੀਨ ਤਾਂ ਮੈਨੂੰ ਖਾਣਾ ਖਾਣ ਲਈ ਦੇਣਾ ਕਰ। ਜੇ ਮੇਰੇ ਲਈ ਕਾਫੀ ਜ਼ਮੀਨ ਹੈ ਤਾਂ ਆਪ ਲਈ ਸਮਾਂ ਵੀ ਕਾਫੀ ਹੈ, ਜੋ ਤੁਮ੍ਹੇਂ ਰੂਹਾਨੀ ਭੋਜਨ ਦੇ ਸਕਦਾ ਹੈ। ਸਮੇਂ ਦਾ ਸਦਉਪਯੋਗ ਜਾਂ ਦੁਰਉਪਯੋਗ ਕਰਨਾ ਸਾਡੇ ਵੱਸ ਹੈ, ਵੀਚਾਰ ਕੇ ਚੱਲਣ ਦੀ ਲੋੜ ਹੈ, ਸਮੇਂ ਤੋਂ ਖੁੰਝਿਆ ਇਨਸਾਨ ਕਈ ਜਨਮ ਠੇਡੇ ਖਾਂਦਾ ਹੈ। ਤਾਂਤੇ ਲੇਖ ਪੜ੍ਹ ਕੇ ਸਮੇਂ ਦੀ ਕਦਰ ਕਰਨ ਦੀ ਪ੍ਰਤਗਿਆ ਕਰੋ ਅਤੇ ਸਮੇਂ ਵਿਚੋਂ ਸਮਾਂ ਕੱਢ ਕੇ ਸਿਮਰਨ ਕਰੋ।

*ਮੂਲ :- ਭਜਹੁ ਗੋੁਬਿੰਦ ਭੂਲਿ ਮਤ ਜਾਹੁ ॥*
*ਮਾਨਸ ਜਨਮ ਕਾ ਏਹੀ ਲਾਹੁ ॥*

*ਤਥਾ :- ਝਾਲਾਘੇ ਉਠਿ ਨਾਮੁ ਜਪਿ ਨਿਸਿ ਬਾਸੁਰ ਆਰਾਧਿ ॥*
*ਕਾਰ੍ਹਾ ਤੁਝੈ ਨ ਬਿਆਪਈ ਨਾਨਕ ਮਿਟੈ ਉਪਾਧਿ ॥*

ਅਥਵਾ :- ਗ੍ਰਿਹਸਤੀ ਸਮਾਂ ਕਿਵੇਂ ਕੱਢੇ, ਭਜਨ ਕਿਵੇਂ ਕਰੇ, ਸਤਿਗੁਰੂ ਜੀ ਸਿੱਖਿਆ ਬਖਸ਼ਦੇ ਹਨ :

***ਮੂਲ :- ਊਠਤ ਬੈਠਤ ਸੋਵਤ ਧਿਆਈਐ ॥***
***ਮਾਰਗਿ ਚਲਤ ਹਰੇ ਹਰਿ ਗਾਈਐ ॥***

***ਕਾਰਜਿ ਕਾਮਿ ਬਾਟ ਘਾਟ ਜਪੀਜੈ ॥***
***ਗੁਰ ਪ੍ਰਸਾਦਿ ਹਰਿ ਅੰਮ੍ਰਿਤੁ ਪੀਜੈ ॥***

***ਖਰੇ ਖਰੋਏ ਬੈਠਤ ਊਠਤ ਮਾਰਗਿ ਪੰਥਿ ਧਿਆਵੈਗੋ ॥***

***ਮੂਲ :- ਨਾਮਾ ਕਹੈ ਤਿਲੋਚਨਾ ਮੁਖ ਤੇ ਨਾਮੁ ਸੰਮ੍ਹਾਲਿ ॥***
***ਹਾਥ ਪਾਉ ਕਰਿ ਕਾਮੁ ਸਭ ਚੀਤੁ ਨਿਰੰਜਨ ਨਾਲਿ ॥***

ਆਪਣੀ ਕਿਰਤ ਕਰਦਿਆਂ ਹੋਇਆਂ ਸਿਮਰਨ ਕਰਨਾ; ਸਿਮਰਨ ਦਾ ਸਬੰਧ ਮੂੰਹ ਨਾਲ ਹੈ ਨਾਕਿ ਹੱਥਾਂ, ਪੈਰਾਂ ਨਾਲ। ਇਸ ਲਈ ਬਹਾਨੇ ਨਾ ਕਰੋ।

# ਕਰਤਵ ਦੀ ਪਹਿਚਾਣ ਅਤੇ ਧਰਮ ਦਾ ਪਾਲਣ

ਆਪਣੇ ਕਰਤਵ (ਫਰਜ਼) ਨੂੰ ਨਿਭਾਉਣਾ ਇਕ ਜੀਵਨ । ਕਰਤਵ ਦੀ ਚੋਰੀ ਕਰਨੀ ਮੌਤ ਹੈ । ਕਰਮ ਯੋਗੀ ਬਿਨਾਂ ਇੱਛਾ ਤੋਂ ਕਰਮ ਕਰਦਾ ਹੈ । ਸ੍ਰੇਯ ਤੇ ਪ੍ਰੇਯ ਦੋ ਸ਼ਬਦ ਹਨ । ਸ੍ਰੇਯ (ਕਰਤਵ), ਧਰਮ ਕਹਿਤਾ ਦੋ, ਦੋ ਭਾਵ ਤਿਆਗ ਕਰੋ। ਹਰ ਵਸਤੂ ਦੀ ਸੰਲਗਨਾ ਛੱਡ ਦੇਵੋ । ਪ੍ਰੇਯ ਅਰਥਾਤ ਸਵਾਰਥ ਕਹਿੰਦਾ ਹੈ ਲੋ। ਲੋ ਭਾਵ— ਜੋ ਵਸਤੂ ਵੀ ਮਿਲੇ ਛੀਨ ਲਵੋ । ਇਨ੍ਹਾਂ ਦਾ ਜ਼ਮੀਨ ਅਸਮਾਨ ਦਾ ਅੰਤਰ ਹੈ, ਕਿਸੇ ਵਸਤੂ ਪਰ ਅਧਿਕਾਰ ਜਮਾਣਾ ਸਰਲ ਹੈ, ਪ੍ਰੰਤੂ ਕਰਤਵ ਪਰ ਜ਼ੋਰ ਦੇਣਾ ਕਠਿਨ ਹੈ । ਕਰਤਵ ਕਰਨਾ ਐਸਾ ਹੈ ਜਿਵੇਂ ਬੀਜ ਕੇ ਮੇਹਨਤ ਦੁਆਰਾ ਫਲ ਦੀ ਪ੍ਰਾਪਤੀ ਕਰਨੀ । ਸਵਾਰਥੀ ਮਨੁਸ਼ ਹੱਥੀਂ ਮਿਹਨਤ ਨਹੀਂ ਕਰਨਾ ਚਾਹੁੰਦਾ, ਸਿਰਫ ਫਲ ਦਾ ਸੁਆਦ ਚੱਖਣਾ ਚਾਹੁੰਦਾ ਹੈ। ਈਮਾਨਦਾਰੀ ਨਾਲ ਕਰਤਵ ਕਰਨ ਨਾਲ ਦੁਨੀਆਂ ਦੀ ਹਰ ਵਸਤੂ ਨੂੰ ਆਪਣਾ ਬਣਾਇਆ ਜਾ ਸਕਦਾ ਹੈ। ਈਮਾਨਦਾਰੀ ਨਾਲ ਕੀਤਾ ਹੋਇਆ ਕਰਤਵ ਕਰਮਯੋਗ ਹੈ । ਜਿੱਤ ਅਤੇ ਸਫਲਤਾ ਸਾਰੇ ਚਾਹੁੰਦੇ ਹਨ, ਪ੍ਰੰਤੂ ਮਿਹਨਤ ਰੂਪੀ ਮੁਲ ਵਿਰਲੇ ਚੁਕਾਉਂਦੇ ਹਨ। ਹਰ ਗੱਲ ਨੂੰ ਕਰਤਵ ਰੂਪੀ ਤਰਾਜੂ ਵਿਚ ਤੋਲੋ, ਈਮਾਨਦਾਰੀ ਸੇ ਆਪਣਾ ਫਰਜ਼ ਨਿਭਾਉਣਾ ਚਾਹੀਦਾ ਹੈ । ਇਸ ਵਿਚ ਸਫਲਤਾ ਦਾ ਭੇਦ ਛੁਪਿਆ ਹੋਇਆ ਹੈ। ਮਨ ਦੀਆਂ ਗੱਲਾਂ ਵਿਚ ਆ ਕੇ ਈਮਾਨਦਾਰੀ ਅਤੇ ਕਰਤਵ ਨਹੀਂ ਛੱਡਣਾ ਚਾਹੀਦਾ, ਸਗੋਂ ਨਿਸ਼ਕਾਮ ਭਾਵ ਸੇ ਕਰਤਵ ਦੀ ਸੁਆਰਥ ਰਹਿਤ ਹੋ ਕੇ ਪਾਲਣਾ ਕਰਨੀ ਸਫਲਤਾ ਦੀ ਕੁੰਜੀ ਹੈ । ਅੱਜ ਅਸੀਂ ਆਪੋ ਆਪਣੇ ਸੁਆਰਥ ਮਗਰ ਲੱਗ ਕੇ ਧਰਮ ਦਾ ਫਰਜ਼ ਤਿਆਗ ਦਿੱਤਾ ਹੈ। ਜਿੱਥੇ ਕੋਈ ਹੈ ਹਰ ਏਕ ਆਪਣੇ ਕਰਤਵ ਦਾ ਚੋਰ ਹੈ, ਇਸ ਕਰਕੇ ਦਿਨ ਬਦਿਨ ਅਸੀਂ ਅੱਗੇ ਜਾਣ ਦੀ ਬਜਾਏ ਪਿੱਛੇ ਜਾ ਰਹੇ ਹਾਂ। ਤਾਂਤੇ ਪ੍ਰਣ ਕਰੋ ਅਸੀਂ ਸੰਸਾਰ ਯਾਤਰਾ ਨੂੰ ਕਰਦੇ ਹੋਏ ਆਪਣਾ ਫਰਜ਼ ਨਿਭਾਵਾਂਗੇ। ਵੱਡੇ ਦੀ ਵਡਿਆਈ ਫਰਜ਼ ਵਿਚ ਹੈ, ਨਾਕਿ ਕਿਸੇ ਅਹੁਦੇ ਜਾਂ ਤਖੱਲਸ ਦੁਆਰਾ।

# ਧਰਮ ਕੀ ਹੈ—ਧਰਮ ਦਾ ਸੱਚਾ ਸਵਰੂਪ

ਰਿਸ਼ੀ ਚਾਣਕ ਜੀ ਅਨੁਸਾਰ :-

ਸ਼ਾਂਤ, ਅਹਿੰਸਾ, ਦਾਨ, ਤਪ, ਸ਼ੀਲ, ਜੋਗ, ਵੈਰਾਗ ।

ਦਸੋ ਚਿੰਨ੍ਹ ਏਹ ਧਰਮ ਕੇ ਦਮ, ਅਸਤੇ ਨਿਨੁਰਾਗ ॥

**ਅਰਥ** :- ਸ਼ਾਂਤ ਰਹਿਣਾ ਅਰਥਾਤ ਕ੍ਰੋਧ ਨਾ ਕਰਨਾ, ਅਹਿੰਸਾ-ਕਿਸੇ ਜੀਵ ਨੂੰ ਨਾ ਮਾਰਨਾ, ਨਾ ਹੀ ਦੁੱਖ ਦੇਣਾ, ਦਾਨ - ਕਿਸੇ ਨੂੰ ਈਸ਼ਵਰ ਨਮਿਤ ਅੰਨ ਬਸਤਰ ਵਿਦਿਆ ਆਦਿਕ ਦੇਣਾ, ਫਿਰ ਵਾਪਸ ਨਾ ਮੋੜਨਾ, ਤਪ ਅਰਥਾਤ ਇੰਦਰੀਆਂ ਜੋ ਦਸੇ ਹੀ ਹਨ, ਕਾਮਨਾ ਵਲੋਂ ਰੋਕ ਕੇ ਰੱਖਣੀਆਂ । ਮਨ ਨੂੰ ਵੱਸ ਵਿਚ ਰੱਖਣਾ, ਬੁੱਧੀ ਪਵਿੱਤਰ ਰੱਖਣੀ, ਹੰਕਾਰ ਨਾ ਕਰਨਾ, ਸ਼ੀਲ ਤੋਂ ਭਾਵ ਨਿਮਰਤਾ ਅਥਵਾ ਮਿੱਠਾ ਬੋਲਣਾ, ਜੋਗ-ਅਭਿਆਸ ਧਾਰਨਾ, ਧਿਆਨ ਆਦਿਕ ਦਾ ਕਰਨਾ, ਵੈਰਾਗ ਤੋਂ ਮੁਰਾਦ ਤਿਆਗ ਦਾ, ਤਿਆਗ ਕਰਨਾ, ਕੀਤੇ ਹੋਏ ਦੀ ਅਹੰਕਾਰ ਬਿਰਤੀ ਨਾ ਕਰਨੀ, ਦਸ ਇੰਦਰੀਆਂ ਦਾ ਦਮਨ ਅਸਤੇਯ, ਚੋਰੀ, ਯਾਰੀ ਨਾ ਕਰਨੀ, ਮਨ ਵਿਚ ਕੋਈ ਪ੍ਰੀਤ ਨਾ ਹੋਣੀ, ਇਹ ਦਸ ਧਰਮ ਦੇ ਨਿਸ਼ਾਨ ਹਨ ।

**ਧਰਮ ਦਾ ਲੱਛਣ :- ਸਤਿ ਸੋਚ ਤਪ ਦਾਨ ਜਤ ਅਸਤੇਯ ਔਰ ਅਲੋਭ ॥**

**ਸਾਤੋਂ ਲਖਨ ਧਰਮ ਕੇ ਧਰਮੀ ਜਨ ਕੀ ਸੋਭ ॥**

**ਅਰਥ** :- ਸੱਚ ਬੋਲਣਾ, ਵੀਚਾਰ ਕੇ ਗੱਲ ਕਰਨੀ, ਤਪ ਕਰਨਾ, ਦਾਨ ਕਰਨਾ, ਜਤੀ ਸਤੀ ਰਹਿਣਾ, ਲੋਭ ਤੋਂ ਬਗੈਰ ਜੀਵਨ ਗੁਜ਼ਾਰਨਾ, ਇਹ ਸੱਤ ਧਰਮ ਦੇ ਲੱਛਣ ਹਨ । ਇਹਨਾਂ ਨਾਲ ਸਾਰੇ ਇਸਤਰੀ ਪੁਰਸ਼ ਸ਼ੋਭਾ ਪਾਉਂਦੇ ਹਨ ।

***ਮੂਲ :- ਬੁਧਿਮਾਨ ਚਿਤਵਤ ਧਰਮ ਨ ਚਿਤਵਤ ਆਹਾਰ ॥***

***ਜਨਮ ਸਾਥ ਆਹਾਰ ਕਾ ਬਿਧ ਕੀਨੋ ਵਿਵਹਾਰ ॥***

**ਅਰਥ** :- ਅਕਲ ਵਾਲੇ ਪੁਰਸ਼ ਧਰਮ ਦਾ ਧਿਆਨ ਕਰਦੇ ਹਨ । ਆਪਣੇ ਭੋਜਨ ਦਾ ਧਿਆਨ (ਫਿਕਰ) ਨਹੀਂ ਕਰਦੇ । ਜਿਸ ਵੇਲੇ ਬਿਧਾਤਾ ਨੇ ਜੀਵ ਨੂੰ ਪੈਦਾ ਕੀਤਾ, ਜਨਮ ਤੋਂ ਹੀ ਇਸ ਦੇ ਖਾਣ ਪੀਣ ਦਾ ਬੰਦੋਬਸਤ ਕਰ ਦਿੱਤਾ ਹੈ, ਇਸ ਲਈ ਇਨਸਾਨ ਧਰਮ ਵਾਲੇ ਭੋਜਨ ਪੁੰਨ ਦਾਨ ਆਦਿ ਪਾਸੇ ਲੱਗਣ ਦੀ ਕੋਸ਼ਿਸ਼ ਕਰੇ, ਖਾਣ ਪੀਣ ਦੀ ਪਰਵਾਹ ਨਾ ਕਰੇ ।

**ਧਰਮ ਦਾ ਫਲ ਕੀ ਹੈ :- ਰਾਜ ਭੋਗ ਸੰਪਤ ਸਕੁਲ ਸੁੰਦਰਤਾ ਪੰਡਿਤ ॥**

**ਆਯੂ ਬਿਰਧ ਅਰੋਗ ਤਨ ਆਠ ਧਰਮ ਫਲ ਮਿਤ ॥**

**ਅਰਥ** :- ਰਾਜਾ ਹੋਣਾ, ਸੰਸਾਰ ਦਾ ਸੁਖ ਮਾਨਣਾ, ਧਨ ਹੋਣਾ, ਚੰਗੀ ਕੁਲ ਵਿਖੇ ਜਨਮ ਮਿਲਣਾ, ਪੰਡਿਤਾਈ ਵਿਦਵਤਾ ਹੋਣੀ, ਲੰਬੀ ਉਮਰ, ਤੰਦਰੁਸਤ ਸਰੀਰ, ਇਹ ਅੱਠ ਧਰਮ ਦੇ ਫਲ ਹਨ, ਜੇ ਚਾਹੁੰਦਾ ਹੈਂ ਤਾਂ ਧਰਮ ਕਰ ।

*ਮੂਲ :- ਬਿਭੌ ਨਾ ਥਿਰ ਨਾ ਸਰੀਰ ਥਿਰ ਜੀਵਤ ਰਹੈ ਨਾ ਕੋਇ ॥*
*ਤਾਂਤੇ ਧਰਮ ਨ ਛਾਡੀਏ ਅੰਤ ਸਹਾਈ ਹੋਇ ॥*

**ਅਰਥ** :- ਧਨ, ਜੋਬਨ, ਸਰੀਰ ਅਤੇ ਜ਼ਿੰਦਗੀ ਸਦਾ ਰਹਿਣ ਵਾਲੀਆਂ ਵਸਤੂਆਂ ਨਹੀਂ ਹਨ । ਇਸ ਲਈ ਧਰਮ ਦਾ ਤਿਆਗ ਨਾ ਕਰ । ਜੋ ਅੰਤ ਸਮੇਂ ਜੀਵ ਦੀ ਸਹਾਇਤਾ ਕਰਦਾ ਹੈ ।

ਜਿਸ ਤੋਂ ਗੁਣ ਕਰਮ ਸੁਭਾਵ ਕੇ ਆਚਰਣ ਸੇ ਇਸ ਲੋਕ ਮੇਂ ਸੁਜਸ ਔਰ ਪ੍ਰਲੋਕ ਮੇਂ ਮੁਕਤੀ ਪ੍ਰਾਪਤ ਹੋਵੇ, ਵਹ ਧਰਮ ਹੈ । ਸਦਾਚਾਰ ਕੀ ਧਾਰਣਾ ਕਾ ਨਾਮ ਹੀ ਧਰਮ ਹੈ, ਜੋ ਗੱਲ ਆਪਣੇ ਪ੍ਰਤੀਕੂਲ (ਉਲਟ) ਹੋਵੇ ਦੂਸਰੇ ਲਈ ਕਭੀ ਨਾ ਕਰੋ, ਜੇ ਆਪਣੀ ਨਿੰਦਾ ਨਹੀਂ ਚਾਹਤੇ ਕਿਸੇ ਦੀ ਨਿੰਦਾ ਨਾ ਕਰੋ, ਜੇ ਆਪਣੀ ਧੀ, ਭੈਣ ਦੀ ਇੱਜ਼ਤ ਲੋਚਦੇ ਹੋ ਤਾਂ ਆਪ ਕਿਸੇ ਦੀ ਧੀ, ਭੈਣ ਦਾ ਬੁਰਾ ਨਾ ਚਿਤਵੋ। ਇਨ੍ਹਾਂ ਗੱਲਾਂ ਦਾ ਨਾਮ ਹੀ ਧਰਮ ਹੈ, ਜੋ ਇਨ੍ਹਾਂ ਦਾ ਆਚਰਣ ਕਰਦਾ ਹੈ ਵਹ ਧਰਮਾਤਮਾ ਹੈ। ਪਾਪ ਕਰਮੋਂ ਮੇਂ ਪ੍ਰਵਿਰਤੀ ਅਤੇ ਨੀਚ ਕਰਮਾਂ ਦਾ ਤਿਆਗ ਅਤੇ ਪੁੰਨ ਕਰਮੋਂ ਮੇਂ ਪ੍ਰਵਿਰਤੀ ਧਰਮ ਕਹਿਲਾਤੀ ਹੈ । ਦੂਸਰੇ ਦਾ ਮਨ, ਬਾਣੀ, ਸਰੀਰ ਕਰਕੇ ਭਲਾ ਕਰਨਾ ਹੀ ਧਰਮ ਹੈ । ਪਰਮਾਤਮਾ ਪਾਸ ਪਹੁੰਚਨੇ ਕੀ ਪੌੜੀ ਜਾਂ ਪੁਲ ਹੈ। ਧਰਮ ਉਹ ਵਸਤੂ ਜਿਸ ਤੋਂ ਆਪਣੀ ਪਰਾਏ ਦੀ ਕਲਿਆਣ ਹੋਵੇ। ਸ਼ਰਧਾ ਤੋਂ ਬਿਨਾਂ ਧਰਮ ਨਹੀਂ ਠਹਿਰਤਾ, ਸ਼ਰਧਾ ਦੀ ਕਸੌਟੀ ਬੁਰਾ ਭਲਾ ਕਰਤਵ ਹੈ, ਭਾਵ ਦੁੱਖ ਸੁਖ ਵਿਚ ਆਪਣਾ ਫਰਜ਼ ਪਾਲਨ ਕਰੇ, ਈਸ਼ਵਰ ਨੂੰ ਉਲਾਹਨੇ ਨਾ ਦੇਵੇ, ਸੁਖ ਨੂੰ ਉਸ ਦੀ ਬਖਸ਼ਿਸ਼ ਸਮਝੇ, ਅਹੰਕਾਰ ਨਾ ਕਰੇ, ਦੁੱਖ ਨੂੰ ਆਪਣਾ ਪਾਪ ਕਰਮ ਜਾਣ ਕੇ ਭਾਣੇ ਵਿਚ ਰਹੇ, ਸ਼ਰਧਾ ਤੋਂ ਗਿਰੇ ਨਾ, ਮਤਲਬੀ ਸ਼ਰਧਾ ਨਾ ਧਾਰੇ ।

*ਮੂਲ :- ਧੌਲੁ ਧਰਮੁ ਦਇਆ ਕਾ ਪੂਤੁ ॥*
*ਸੰਤੋਖੁ ਥਾਪਿ ਰਖਿਆ ਜਿਨਿ ਸੂਤੁ ॥*

**ਅਰਥ** :- ਪਵਿੱਤਰ ਧਰਮ ਦਇਆ ਕਾ ਪੁੱਤਰ ਹੈ। ਸੰਤੋਖ ਰੂਪੀ ਸੂਤ ਦੁਆਰਾ ਪਰੋਇਆ ਜਾਂਦਾ ਹੈ । ਦਇਆ ਸੰਤੋਖ ਤੋਂ ਉਤਪੰਨ ਹੁੰਦੀ ਹੈ । ਚਿਮਟਾ ਵਸਤੂ ਨੂੰ ਪਕੜ ਸਕਦਾ ਹੈ । ਜਿਨ੍ਹਾਂ ਉਂਗਲੀਆਂ ਨੇ ਚਿਮਟਾ ਪਕੜਾ ਹੀ ਨਹੀਂ, ਉਹ ਨਹੀਂ ਫੜ ਸਕਦੀਆਂ। ਇਸ ਪ੍ਰਕਾਰ ਮਨ ਬੁੱਧੀ ਬ੍ਰਹਮ ਕੋ ਨਹੀਂ ਜਾਨ ਸਕਦੇ, ਪ੍ਰੰਤੂ ਧਰਮ ਵਹ ਸਾਧਨ ਹੈ ਜਿਸ ਰਾਹੀਂ ਮਨ ਬੁੱਧੀ ਆਪਣੇ ਅਧਿਸ਼ਠਾਨ ਬ੍ਰਹਮ ਮੇਂ ਲੀਨ ਹੋ ਜਾਂਦੇ ਹਨ । ਸਮਾਧੀ ਸਮੇਂ ਮਨ ਬੁੱਧੀ ਦਾ ਅਭਾਵ ਹੁੰਦਾ ਹੈ । ਬ੍ਰਹਮ ਦਾ

ਸਾਖਿਆਤਕਾਰ ਹੀ ਧਰਮ ਹੈ।

**੧. ਧਰਮੀ ਬਨਣ ਲਈ ਮੈਂ ਉਸਦਾ ਹਾਂ :- ਕਬੀਰ ਮੇਰਾ ਮੁਝ ਮਹਿ ਕਿਛੁ ਨਹੀ ਜੋ ਕਿਛੁ ਹੈ ਸੋ ਤੇਰਾ ॥ ਤੇਰਾ ਤੁਝ ਕਉ ਸਉਪਤੇ ਕਿਆ ਲਾਗੈ ਮੇਰਾ॥** ਭਗਤ ਹਰ ਵਕਤ ਭਗਵਾਨ ਨੂੰ ਸਾਖੀ ਜਾਣਦਾ ਹੈ। ਉਸ ਦੇ ਨਾਮ ਨੂੰ ਆਪਣੀ ਖੁਰਾਕ ਮੰਨਦਾ ਹੈ। ਜਿਵੇਂ ਬੱਚਾ ਮਾਤਾ ਦੇ ਦੁਧ ਨੂੰ ਆਪਣਾ ਅਧਾਰ ਜਾਣਦਾ ਹੈ, ਨਾ ਮਿਲਣ ਤੋਂ ਵਿਲਕਦਾ ਹੈ। ਭਗਤ ਵੀ ਦਰਸ਼ਨ ਤੋਂ ਬਿਨਾਂ ਤੜਪਦਾ ਹੈ।

੨. ਮੈਂ ਤੁਮ੍ਹਾਰਾ ਹੂੰ :- ਪਹਿਲੀ ਅਵਸਥਾ ਵਿਚ ਪਰਦਾ ਘਨਾ ਹੈ, ਕਿਉਂਕਿ ਭਗਵਾਨ ਨੂੰ ਆਪਣੇ ਤੋਂ ਭਿੰਨ ਦੂਰ ਜਾਨਦਾ ਸੀ, ਪਰ ਇਸ ਅਵਸਥਾ ਵਿਚ ਪਰਦਾ ਸੂਖਮ ਹੈ। ਇਸ ਵਿਚ ਪ੍ਰਮਾਤਮਾ ਨੂੰ ਦੂਰ ਨੇੜੇ ਪਰਦੇ ਵਿਚ ਨਹੀਂ ਸਗੋਂ ਪਰਮਾਤਮਾ ਨੂੰ ਆਪਣੇ ਸਾਮ੍ਹਣੇ ਖਿਆਲ ਕੀਤਾ ਜਾਂਦਾ ਹੈ। ਪ੍ਰਭੂ ਨਿਕਟ ਆ ਜਾਂਦੇ ਹਨ ਔਰ ਉਸ ਦੀ ਜਾਣਕਾਰੀ ਹੋ ਜਾਂਦੀ ਹੈ।

੩. ਮੈਂ ਤੂੰ ਹੂੰ :- ਇਹ ਤੀਸਰੀ ਪ੍ਰਕਾਰ ਦਾ ਨਿਸ਼ਚਾ ਹੈ। ਭਗਤ ਭਗਵਾਨ ਦੋਨੋਂ ਏਕ ਹੋ ਜਾਂਦੇ ਹਨ। ਮੈਂ ਤੂੰ ਦਾ ਭਾਵ ਖਤਮ ਹੋ ਜਾਂਦਾ ਹੈ। ਅਭੇਦ ਅਵਸਥਾ ਦੀ ਪ੍ਰਾਪਤੀ ਹੋ ਜਾਂਦੀ ਹੈ, ਧਰਮ ਦਾ ਹੀ ਵਿਕਾਸ ਹੈ।

***ਮੂਲ :- ਕਬੀਰ ਤੂੰ ਤੂੰ ਕਰਤਾ ਤੂ ਹੂਆ ਮੁਝ ਮਹਿ ਰਹਾ ਨ ਹੂੰ ॥***
***ਜਬ ਆਪਾ ਪਰ ਕਾ ਮਿਟਿ ਗਇਆ ਜਤ ਦੇਖਉ ਤਤ ਤੂ ॥***

**ਅਰਥ** :- ਇਸੇ ਨੂੰ ਵੇਦਾਂਤ ਕਹਿੰਦੇ ਹਨ, ਜਿਉਂ-ਜਿਉਂ ਪ੍ਰਕਾਸ਼ ਦੇ ਨੇੜੇ ਜਾਂਦਾ ਹੈ ਪਰਵਾਨਾ ਆਪਣਾ ਆਪ ਜਲਾ ਦਿੰਦਾ ਹੈ, ਅਤੇ ਪ੍ਰਕਾਸ਼ ਰੂਪ ਬਣ ਜਾਂਦਾ ਹੈ। ਉਪਨਿਸ਼ਦ ਦਾ ਅਰਥ ਹੈ ਜਯੋਤੀਆਂ ਕੀ ਜਯੋਤੀ, ਇਤਨਾ (ਉਪ) ਸਮੀਪ ਆ ਜਾਨਾ ਕਿ ਨਿਸਚੇ ਹੀ (ਨਿ) ਜੁਦਾਈ ਰੂਪ ਖਿਆਲ ਕੇ ਪਰਵਾਨੇ ਕਾ ਨਾਸ਼ (ਸਦ) ਹੋ ਜਾਏ ਅਤੇ ਭਗਤ ਭਗਵਾਨ ਇਕ ਰੂਪ ਹੋ ਜਾਵੇ। ਮੈਂ ਯਹ ਹੂੰ, ਮੈਂ ਤੂੰ ਹੈ ਤੂੰ ਔਰ ਮੈਂ ਏਕ ਹੈਂ। ਮੈਂ ਪਰਮਾਤਮਾ ਹੂੰ ਇਸ ਸੇ ਕਮ ਨਹੀਂ ਹੂੰ। ਇਹ ਧਾਰਮਿਕ ਵਿਕਾਸ ਕੀ ਆਖਰੀ ਅਵਸਥਾ ਹੈ। ਇਹ ਉਤਮ ਭਗਤੀ ਹੈ, ਇਥੇ ਗਿਆਨ ਮੁੱਕ ਜਾਂਦਾ ਹੈ। ਆਖਰੀ ਮੰਜ਼ਿਲ ਹੈ, ਸ਼ਰਧਾ ਪੂਰਵਕ ਭਾਵਨਾ ਸੇ ਪ੍ਰਾਪਤੀ ਹੈ। ਇਸ ਸੇ ਹੀ ਪਰਦਾ (ਦ੍ਵੈਸ਼) ਦਾ ਉੱਠ ਜਾਂਦਾ ਹੈ। ਲਛਮਣ ਦੇ ਬਰਛੀ ਲੱਗਣ ਸਮੇਂ ਰਾਮ ਚੰਦਰ ਜੀ ਨੇ ਕਿਹਾ ਸੀ ਧਰਮ ਨੂੰ ਮੁੱਖ ਰੱਖ ਕੇ :-

***ਜਿਸ ਧਰਮ ਕੇ ਕਾਰਨ ਨਿਜ ਰਾਜ ਗਯਾ,***
***ਸ੍ਰੀ ਪਿਤਰਦੇਵ ਕਾ ਮਰਣ ਹੂਆ ॥***
***ਜਿਸ ਧਰਮ ਕੇ ਕਾਰਣ ਪ੍ਰਿਯ ਭਰਤ ਛੂਟਾ,***
***ਸੀਤਾ ਪਿਆਰੀ ਕਾ ਹਰਣ ਹੂਆ ॥***
***ਉਸ ਧਰਮ ਸਤ ਪਰ ਲਛਮਣ ਭੀ ਅਗਰ,***

*ਮਰ ਜਾਏ ਤੋ ਮਰ ਜਾਏ ॥*
*ਅਵਾਜ਼ ਯਹੀ ਹੋਗੀ ਅਪਨੀ,*
*ਹਾਂ ਧਰਮ ਨਹੀਂ ਜਾਨੇ ਪਾਏ ॥*

**ਅਰਥ** :- ਪਰਮਾਤਮਾ ਦਾ ਮਿਲਾਪ ਹੀ ਸੱਚਾ ਧਰਮ ਹੈ। ਇਸ ਵਿਚ ਜੁਦਾਈ ਨਹੀਂ ਸਮਾਉਂਦੀ। ਜੁਦਾਈ ਨਾ ਆਏ ਪ੍ਰਾਣ ਚਲੇ ਜਾਏ, ਪਰਮਾਤਮਾ ਦੇ ਚਰਨਾਂ ਦੀ ਪ੍ਰੀਤੀ ਨਾ ਤਿਆਗੇ। ਕੀਤੇ ਕਉਲ ਇਕਰਾਰ ਨੂੰ ਨਿਭਾਣਾ ਵੀ ਧਰਮ ਹੈ। ਧਰਮ ਪਾਲਣ ਕਰਨ ਲਈ ਸਰਬੰਸ ਕੁਰਬਾਨ ਕਰ ਦੇਵੇ, ਜਿਵੇਂ ਕਲਗੀਧਰ ਪਾਤਸ਼ਾਹ ਜੀ ਨੇ ਕਰਕੇ ਵਿਖਾਇਆ ਹੈ। ਵਿਰਲਾਪ ਨਹੀਂ ਕੀਤਾ। ਭਾਣਾ ਮੰਨਿਆ। ਖੇੜੇ ਵਿਚ ਰਹੇ, ਸ਼ੁਕਰਾਨਾ ਕੀਤਾ। ਮਾਤਾ ਜੀ ਦੇ ਪੁੱਛਣ ਪਰ ਕਿਹਾ ਸੀ :-

ਇਨ ਪੁਤਰਨ ਕੇ ਸੀਸ ਪਰ ਵਾਰ ਦੀਏ ਸੁਤ ਚਾਰ ॥
ਚਾਰ ਮੂਏ ਤੋ ਕਿਆ ਹੂਆ ਜੀਵਤ ਕਈ ਹਜ਼ਾਰ ॥

**ਧਰਮ ਦੇ ਤਿੰਨ ਅੰਗ** :- **੧. ਭੈ** :- ਇਸ ਨਾਲ ਪਾਪ ਛੁਡਵਾਇਆ ਜਾਂਦਾ ਹੈ। ਨਰਕ ਦਾ ਭੈ; ਜਮਾਂ ਦਾ ਭੈ; ਮੌਤ ਦਾ ਭੈ, ਪ੍ਰਭੂ ਦਾ, ਬਜ਼ੁਰਗਾਂ ਦਾ; ਗੁਰੂ, ਮਿੱਤਰ, ਸੱਜਣ ਦਾ ਭੈ ਪਾਪ ਤੋਂ ਰੋਕਦਾ ਹੈ।

**੨. ਆਸ਼ਾ** :- ਇਸ ਸੇ ਸਾਧਨਾ ਦੁਆਰਾ ਅਧਿਆਤਮਕ ਉਨਤੀ ਕਰਨੇ ਕੀ ਸ਼ਕਤੀ ਪ੍ਰਾਪਤ ਹੁੰਦੀ ਹੈ। ਆਸ਼ਾ ਨਾਲ ਹੀ ਬੰਦਾ ਸੰਸਾਰ ਤੇ ਕਾਰਜ ਦੀ ਸਫਲਤਾ ਲੈ ਸਕਦਾ, ਨਿਰਾਸ਼ਾਵਾਦੀ ਪਰ ਹਰ ਮੁਸੀਬਤ ਸਵਾਰ ਹੋ ਜਾਂਦੀ ਹੈ, ਪ੍ਰਭੂ ਮਿਲਣ ਦੀ ਨੇਕ ਕਰਮਾਂ ਦੀ ਆਸ਼ਾ ਜੀਵਨ ਪੱਧਤੀ ਦਾ ਸੁਮਾਰਗ ਹੈ।

**੩. ਸ਼ਰਧਾ ਅਤੇ ਪ੍ਰੇਮ** :- ਇਸ ਸੇ ਦੁੱਖ ਸਹਿਣ ਕਰਨੇ ਕੀ ਸ਼ਕਤੀ ਹੈ। ਇਨ੍ਹਾਂ ਨਾਲ ਬੰਦਾ ਉਤਸ਼ਾਹ ਪੂਰਵਕ ਆਪਣੀ ਸਾਧਨਾ ਵਿਚ ਲੱਗਾ ਰਹਿ ਸਕਦਾ ਹੈ। ਸ਼ਰਧਾਲੂ ਔਰ ਪ੍ਰੇਮੀ ਦੇ ਮਨ ਨੂੰ ਦੁਨੀਆਂ ਦੀ ਕੋਈ ਮੁਸੀਬਤ ਨਾ ਧਰਮ ਤੋਂ ਪਿੱਛੇ ਕਰ ਸਕਦੀ ਹੈ, ਨਾ ਡੁਲਾ ਸਕਤੀ ਹੈ। ਸ਼ਰਧਾ ਪ੍ਰੇਮ ਦੀ, ਧਰਮ ਦੀ ਸੀੜ੍ਹੀ ਹੈ। ਇਸ ਤੋਂ ਧਰਮ ਰੂਪੀ ਮੰਜ਼ਲ ਦੀ ਪ੍ਰਾਪਤੀ ਹੋ ਸਕਦੀ ਹੈ। ਹੋਰ ਕੋਈ ਵੀ ਸਾਧਨ ਨਹੀਂ।

**ਦੇਸ਼ ਭਗਤੀ** :- ਦੇਸ਼ ਭਗਤੀ ਵੀ ਇਕ ਧਰਮ ਹੈ। ਕੌਣ ਯੋਗ ਪੁੱਤਰ ਹੈ ਜੋ ਆਪਣੀ ਮਾਤਾ ਪਰ ਆਉਣ ਵਾਲੇ ਦੁੱਖ, ਬਿਪਤੀ ਅਤੇ ਗੈਰ ਦੀ ਭੈੜੀ ਦ੍ਰਿਸ਼ਟੀ ਨੂੰ ਸਹਿਣ ਕਰ ਸਕੇ; ਨਹੀਂ ਕਰ ਸਕਦਾ, ਜਦੋਂ ਤੀਕ ਮਾਤਾ ਤੇ ਆਉਣ ਵਾਲੀਆਂ ਬਿਪਤੀਆਂ ਦੂਰ ਨਾ ਹੋਣ, ਚੈਨ ਨਹੀਂ ਲੈ ਸਕਦਾ।

*ਮੂਲ :- ਹਿਮਾਲੇ ਕੀ ਚੋਟੀ ਸੇ ਹਮ ਲਲਕਾਰਾ ਹੈ ॥*
*ਦੂਰ ਹਟੋ ਐ ਦੁਨੀਆ ਵਾਲੋ, ਭਾਰਤ ਵਰਸ਼ ਹਮਾਰਾ ਹੈ ॥*

**ਅਰਥ** :- ਜਦੋਂ ਰਾਵਣ ਨੂੰ ਰਾਮ ਚੰਦਰ ਜੀ ਨੇ ਮਾਰਿਆ ਸੀ, ਲਛਮਣ ਨੇ

ਕਿਹਾ ਕਿ ਭਰਾ ਜੀ ਆਪ ਸੋਨੇ ਦੀ ਲੰਕਾ ਦਾ ਰਾਜ ਕਰੋ, ਅਯੁਧਿਆ ਜਾ ਕੇ ਕੀ ਲੈਣਾ ਹੈ ? ਤਾਂ ਮਹਾਰਾਜ ਰਾਮ ਚੰਦਰ ਜੀ ਨੇ ਉੱਤਰ ਦਿੱਤਾ ਸੀ, ਮੈਨੂੰ ਤਾਂ ਜਨਨੀ ਅਤੇ ਜਨਮ ਭੂਮੀ ਦੇ ਬਰਾਬਰ ਸਵਰਗ ਵੀ ਤੁੱਛ ਨਜ਼ਰ ਆਉਂਦਾ ਹੈ ।

*ਬਨੇ ਹਮ ਹਿੰਦ ਕੇ ਜੋਗੀ, ਧਰੇ ਹਮ ਧਿਆਨ ਭਾਰਤ ਕਾ॥*
*ਹਿਮਾਲਾ ਕਾ ਸਿਰ ਜੋ ਹੈ, ਬੁਲੰਦ ਆਜ ਖਮ ਨ ਹੋ ॥*
*ਬਕਾਰ (ਮਾਨ) ਹਿੰਦ ਕਾ ਬੜ੍ਹੇ, ਜ਼ਰਾ ਭੀ ਆਨ ਕਮ ਨ ਹੋ ॥*

**ਰਾਜਪੂਤ ਮਾਤਾ ਦੀ ਬੱਚੇ ਪ੍ਰਤੀ ਲੋਰੀ :-** ਰਾਜਪੂਤਾਨੇ ਦੀਆਂ ਬੀਰ ਪਤੀਬ੍ਰਤਾ ਰਾਜਪੂਤਨੀਆਂ ਦਾ ਜਸ ਸੂਰਜ ਚੰਦ ਜਦ ਤੀਕ ਹਨ, ਰਹੇਗਾ । ਇਕ ਪਤੀਬ੍ਰਤਾ ਦੀ ਦਿੱਤੀ ਹੋਈ ਬੱਚੇ ਪ੍ਰਤੀ ਲੋਰੀ :-

*ਬੇਟਾ ਮੇਰੀ ਕੁਖ ਸਿਲਾਨਾ,*
*ਮੇਰੀ ਮਨੋ ਕਾਮਨਾ ਪੂਰੀ ਕਰਨੀ,*
*ਮੈਂ ਤੈਨੂੰ ਸੱਚੀ ਘੁੱਟੀ ਦੇਤੀ ਹੂੰ ॥*

੧. ਫੇਰ ਤੇਜ਼ ਕਟਾਰ ਸੇ ਬੱਚੇ ਕੀ ਨਾੜੀ ਕੱਟਦੀ ਹੋਈ ਕਹਿੰਦੀ ਹੈ ਕਿ ਤੂੰ ਵੀ ਵੱਡਾ ਹੋ ਕਰ ਸ਼ਤਰੂ ਦਾ ਸਿਰ ਕਾਟ ਕਰ ਘਰ ਆਉਣਾ ।

੨. ਬੱਚਾ ਜਨਮਣ ਤੇ ਇਸਤਰੀਆਂ ਥਾਲੀ ਬਜਾਇਆ ਕਰਦੀਆਂ ਹਨ। ਇਸ ਸਮੇਂ ਬੀਰ ਮਾਤਾ ਕਹਿਤੀ ਹੈ ਕਿ ਬੇਟਾ ਤੂੰ ਚਾਰੋਂ ਓਰ ਨੌਬਤ ਧਮਾਕਨਾ, ਉਤਮ ਕਾਮ ਕਰਕੇ ਕੀਰਤੀ ਪ੍ਰਾਪਤ ਕਰਨਾ ।

੩. ਪਹਿਲੀ ਵਾਰ ਦੁਧ ਦਿੰਦੀ ਹੋਈ ਮਾਤਾ ਕਹਿੰਦੀ ਹੈ ਤੂੰ ਮੇਰੇ ਸਫੈਦ ਦੁਧ ਪਰ ਕਾਲਾ ਦਾਗ ਨਾ ਲਗਨੇ ਦੇਣਾ ।

੪. ਫਿਰ ਸ਼ਿੰਗਾਰ ਕਰਕੇ ਬਾਜੇ ਗਾਜੇ ਕੇ ਸਾਥ ਪਨਘਟ ਕੀ ਪੂਜਾ ਕੇ ਲੀਏ ਆਇਆ ਕਰਦੀ ਹੈ । ਪੂਜਾ ਕਰਕੇ ਘਰ ਦੇ ਦਰਵਾਜ਼ੇ ਪਾਸ ਖੜੀ ਹੋ ਕੇ ਕਹਿਤੀ ਹੈ ਕਿ ਬੇਟਾ ਤੂੰ ਵੀ ਇਸੀ ਪ੍ਰਕਾਰ ਉਤਸ਼ਾਹ ਪੂਰਬਕ ਸ਼ਤਰੂ ਪਰ ਬਿਜੈ ਪਾ ਕਰ ਬਾਜੇ ਗਾਜੇ ਕੇ ਸਾਥ ਘਰ ਕੇ ਦਵਾਰ ਪਰ ਆਕਰ ਆਪਣੀ ਆਰਤੀ ਉਤਰਵਾਨਾ।

੫. ਫਿਰ ਮਾਤਾ ਬੇਟੇ ਕੋ ਛਾਤੀ ਨਾਲ ਲਗਾਤੀ ਹੋਈ ਕਹਿਤੀ ਹੈ ਮੇਰੇ ਲਾਲ ਆਪ ਦੀਨ ਹੀਨ ਭਾਈਓਂ ਕੋ ਇਸੀ ਪ੍ਰਕਾਰ ਹਿਰਦੇ ਮੇਂ ਲਗਾਨਾ ।

੬. ਮਾਂ ਬੱਚੇ ਕੋ ਭੁਜਾਓਂ ਪਰ ਰਖ ਕਰ ਉਸਕਾ ਬੋਝਾ ਉਠਾਤੀ ਹੁਈ ਕਹਤੀ ਹੈ ਬੇਟਾ ਤੂੰ ਭੀ ਆਪਣੀ ਮਾਤ੍ਰੀਭੂਮੀ ਕਾ ਬੋਝ ਆਪਣੀ ਬਲਵਾਨ ਭੁਜਾਓਂ ਸੇ ਉਠਾਨਾ। ਇਸ ਕੇ ਲੀਏ ਬੋਝ ਨਾ ਬਣ ਜਾਨਾ ।

੭. ਸੁੰਦਰ ਖਟੋਲੇ ਪਰ ਬੱਚੇ ਕੋ ਸੁਲਾ ਕਰ ਲੋਰੀਆਂ ਦੇਕਰ ਕਹਤੀ ਹੈ, ਬੇਟਾ ਯੁੱਧ ਖੇਤਰ ਮੇਂ ਤੂੰ ਭੀ ਸ਼ਤਰੂ ਕੀ ਚਤਰੰਗਨੀ ਸੈਨਾ ਕੋ ਇਸੀ ਪ੍ਰਕਾਰ ਗਾੜ੍ਹੀ ਨੀਂਦ ਸੁਲਾ ਦੇਨਾ ।

੮. ਸੋਨੇ ਕੇ ਪਾਲਨੇ ਮੇਂ ਬਾਲਕ ਝੁਲਾਤੀ ਹੋਈ ਮਾਂ ਕਹਿੰਦੀ ਹੈ, ਬੇਟਾ ਜਿਤਨੇ ਝੂਲੇ ਦੇਕਰ ਮੈਂ ਤੁਝੇ ਝੁਲਾਤੀ ਹੂੰ ਉਤਨੀ ਬਾਰ ਤੂੰ ਪ੍ਰਿਥਵੀ ਕੋ ਹਿਲਾਨਾ ਔਰ ਅਪਨੀ ਸੂਰਬੀਰਤਾ ਕੇ ਕਾਰਣ ਪ੍ਰਿਥਵੀ ਭਰ ਮੇਂ ਹਲਚਲ ਪੈਦਾ ਕਰ ਦੇਣਾ।

**ਮੀਰ ਸਾਹਿਬ ਕਹਤੇ ਹੈਂ :-**

ਖਾਰੇ ਵਤਨ ਕੋ ਗੁਲ ਸੇ ਖੁਸ਼ਤਰ ਹੈ ਸਭ ਨੇ ਮਾਨਾ ॥
ਬੁਲਬੁਲ ਹੀ ਜਾਨਤੀ ਹੈ ਅਜ਼ਾਦੀਆਂ ਚਮਨ ਕੀ ॥
ਪਾਨੀ ਪੀਓ ਵਤਨ ਕਾ ਜਮ੍ਰਿਤ ਸੇ ਭੀ ਸਵਾ ਹੈ ॥
ਖਾਕੇ ਵਤਨ ਨ ਕਹੀਏ, ਅਕਸੀਰੋ ਕੀ ਮਿਆ ਹੈ ॥
ਹੈ ਹਮ ਕੋ ਜਾਨੋ ਦਿਲ ਸੇ ਅਪਨਾ ਵਤਨ ਪਿਆਰਾ ॥
ਅਛਾ ਦਿਨ ਬਹ ਹੈ ਇਸ ਕੀ ਖ਼ਿਮਤ ਮੇਂ ਜੋ ਗੁਜ਼ਾਰਾ ਹੈ ॥
ਕਹਤੇ ਹੈਂ ਹਮ ਵਤਨ ਕੋ ਆਂਖੋਂ ਅਪਨੀ ਕਾ ਤਾਰਾ ॥
ਯਹ ਜਾਨ ਹੈ ਹਮਾਰੀ ਈਮਾਨ ਹੈ ਹਮਾਰਾ ॥
ਹਾਂ 'ਮੀਰ' ਯਹ ਸੁਖਨ ਹੈ ਦੁਨੀਆਂ ਮੇਂ ਸਭ ਨੇ ਮਾਨਾ ॥
ਅਪਨੇ ਵਤਨ ਸੇ ਬੇਹਤਰ ਕੋਈ ਨਹੀਂ ਠਿਕਾਨਾ ॥
ਸੀਨੇ ਪੈ ਬਾਰ ਲੇਂਗੇ ਹਰ ਦੁਸ਼ਮਨੇ ਵਤਨ ਕੇ ॥
ਅਜ਼ਾਦੀਏ ਵਤਨ ਕੇ ਹਮ ਪਾਸਬਾਂ (ਰਖਿਅਕ) ਰਹੇਂਗੇ ॥

**ਗ੍ਰਿਹਸਥ ਧਰਮ :-** ਪੁਰਾਣੇ ਰਿਸ਼ੀਆਂ ਨੇ ਮਨੁੱਖੀ ਉਮਰ ਨੂੰ ਚਾਰ ਹਿੱਸਿਆਂ ਵਿਚ ਵੰਡਿਆ ਸੀ। ੨੫ ਬ੍ਰਹਮਚਾਰੀ, ਫੇਰ ੨੫ ਗ੍ਰਿਹਸਥੀ, ੨੫ ਸਾਲ ਬਾਨਪ੍ਰਸਤੀ, ਆਖਰੀ ੨੫ ਸਾਲ ਸੰਨਿਆਸੀ ਬਣ ਕੇ ਗੁਜ਼ਾਰਨੇ। ਸਾਰੀ ਮਧਮਾਨ ਉਮਰ ੧੦੦ ਸਾਲ ਕਲਜੁਗ ਵਿਚ ਮੰਨੀ ਸੀ। ਤਿੰਨ ਆਸ਼ਰਮਾਂ ਨੂੰ ਸ੍ਰੇਸ਼ਟ ਅਤੇ ਪਵਿੱਤਰ ਮੰਨਿਆ ਜਾਂਦਾ ਸੀ। ਗ੍ਰਿਹਸਥ ਆਸ਼ਰਮ ਨੂੰ ਮਾੜਾ ਗਲੀਚ ਜਾਣ ਕੇ ਪ੍ਰਮਾਰਥ ਦੇ ਰਸਤੇ ਵਿਚ ਜਿੱਲ੍ਹਣ ਜਾਂ ਖੁੱਭਣ ਪਾਣੀ ਦੀ ਘੁੰਮਣਘੇਰੀ ਦੀ ਤਰ੍ਹਾਂ ਰੁਕਾਵਟ ਸਮਝਿਆ ਜਾਂਦਾ ਰਿਹਾ ਅਤੇ ਕਿਆਸ ਕੀਤਾ ਗ੍ਰਿਹਸਥੀ ਨੂੰ ਕਲਿਆਣ ਨਹੀਂ ਮਿਲ ਸਕਦੀ। ਇਸੇ ਵਹਿਮ ਨੇ ਕਈ ਰਾਜੇ ਸਾਧ ਬਣਾ ਦਿੱਤੇ। ਦਾਤਿਆਂ ਤੋਂ ਮੰਗਤੇ ਬਣ ਕੇ ਲੋਕਾਂ ਦੇ ਘਰਾਂ ਵਿਚ ਰੋਟੀ ਵਾਸਤੇ ਮੰਗਣਾ ਪਿਆ ਅਤੇ ਰੋਣਾ ਪਿਆ।

**ਰੋਵਹਿ ਰਾਜੇ ਕੰਨ ਪੜਾਇ ॥ ਘਰਿ ਘਰਿ ਮਾਗਹਿ ਭੀਖਿਆ ਜਾਇ ॥**

ਮੰਦ ਵੈਰਾਗ ਜਾਂ ਕਾਰਨ ਵੈਰਾਗ ਨੂੰ ਧਾਰ ਕੇ ਘਰ ਤਿਆਗ ਗਏ। ਜੰਗਲਾਂ ਦੇ ਫਲ ਫੁੱਲ ਖਾਧੇ। ਪ੍ਰਮੇਸ਼ਰ ਤਾਂ ਕੀ ਮਿਲਣਾ ਸੀ ਵਿਕਾਰ ਵੀ ਨਾ ਮਿਟਾ ਸਕੇ।

**ਗ੍ਰਿਹੁ ਤਜਿ ਬਨ ਖੰਡ ਜਾਈਐ ਚੁਨਿ ਖਾਈਐ ਕੰਦਾ ॥**
**ਅਜਹੁ ਬਿਕਾਰ ਨ ਛੋਡਈ ਪਾਪੀ ਮਨੁ ਮੰਦਾ ॥**

ਮਨਮੁਖੁ ਲਹਰਿ ਘਰੁ ਤਜਿ ਵਿਗੂਚੈ ਅਵਰਾ ਕੇ ਘਰ ਹੇਰੈ ॥
ਗ੍ਰਿਹ ਧਰਮੁ ਗਵਾਏ ਸਤਿਗੁਰ ਨ ਭੇਟੈ ਦੁਰਮਤਿ ਘੂਮਨ ਘੇਰੈ ॥
ਮਾਈ ਮਾਗਤ ਤ੍ਰੈ ਲੁਭਾਵਹਿ ॥

ਜਤੀ ਸਦਾਵਹਿ ਜੁਗਤਿ ਨ ਜਾਣਹਿ ਛਡਿ ਬਹਹਿ ਘਰ ਬਾਰੁ ॥

*ਤਥਾ :- ਫਿਰਦੀ ਫਿਰਦੀ ਦਹ ਦਿਸਾ ਜਲ ਪਰਬਤ ਬਨਰਾਇ ॥*
*ਜਿਥੈ ਡਿਠਾ ਮਿਰਤਕੋ ਇਲ ਬਹਿਠੀ ਆਇ ॥*

ਮਹਾਰਾਜ ਕਲਗੀਧਰ ਜੀ ਫੁਰਮਾਂਦੇ ਹਨ :-

ਰੇ ਮਨ ਐਸੋ ਕਰਿ ਸੰਨਿਆਸਾ ॥
ਬਨ ਸੇ ਸਦਨ ਸਭੈ ਕਰਿ ਸਮਝਹੁ ਮਨ ਹੀ ਮਾਹਿ ਉਦਾਸਾ ॥

ਸਤਿਗੁਰ ਕੀ ਐਸੀ ਵਡਿਆਈ ॥
ਪੁਤ੍ਰ ਕਲਤ੍ਰ ਵਿਚੇ ਗਤਿ ਪਾਈ ॥

ਨਾਨਕ ਸਤਿਗੁਰਿ ਭੇਟਿਐ ਪੂਰੀ ਹੋਵੈ ਜੁਗਤਿ ॥
ਹਸੰਦਿਆ ਖੇਲੰਦਿਆ ਪੈਨੰਦਿਆ ਖਾਵੰਦਿਆ ਵਿਚੇ ਹੋਵੈ ਮੁਕਤਿ ॥

ਭਾਈ ਗੁਰਦਾਸ ਸਾਹਿਬ ਗਹਿਸਥ ਧਰਮ ਨੂੰ ਸਾਰਿਆਂ ਦੀ ਮਾਤਾ ਦੱਸਦੇ ਹੋਏ :-

*੧. ਜੈਸੇ ਸਰ ਸਰਿਤਾ ਹੈ ਸਕਲ ਮੈ ਸਮੁੰਦ੍ਰ ਬਡੋ,*
*ਮੇਰੁ ਮੈ ਸੁਮੇਰੁ ਵਡੋ ਜਗਤਿ ਬਖਾਨਿ ਹੈ ।*
*ਤਰਵਰ ਵਿਖੈ ਜੈਸੇ ਚੰਦਨ ਬਿਰਖ ਬਡੋ,*
*ਧਾਤੁ ਮੈ ਕਨਿਕ ਅਤਿ ਉਤਮ ਕੈ ਮਾਨਿ ਹੈ ।*
*ਪੰਛੀਅਨ ਮੈ ਹੰਸ ਮ੍ਰਿਗ ਰਾਜਨ ਮੈ ਸਾਰਦੂਲ,*
*ਰਾਗਨ ਮਹਿ ਸਿਰੀ ਰਾਗ ਪਾਰਸ ਬਖਾਨ ਹੈ ॥*
*ਗਿਆਨਨੁ ਮੈਂ ਗਿਆਨ ਅਰੁ ਧਿਆਨਨੁ ਮੈ ਧਿਆਨ ਗੁਰੁ,*
*ਸਕਲ ਧਰਮ ਮੈਂ ਗ੍ਰਿਹਸਤ ਪ੍ਰਧਾਨ ਹੈ ॥੩੭੬॥*

*੨. ਜੈਸੇ ਪ੍ਰਾਤ ਸਮੈ ਖਗ ਜਾਤਿ ਉਡਿ ਬਿਰਖ ਸੈ,*
*ਬਹੁਰਿ ਆਇ ਬੈਠਿਤ ਬਿਰਖ ਹੀ ਪੈ ਆਇ ਕੈ ।*
*ਚੀਟੀ ਚੀਟਾ ਬਿਲ ਸੈ ਨਿਕਸਿ ਧਰ ਗਵਨ ਕਰੈ,*
*ਬਹੁਰਿਓ ਪੈਸਤਿ ਜੈਸੇ ਬਿਲ ਹੀ ਮੈ ਜਾਇ ਕੈ ॥*
*ਲਰਿਕੈ ਲਰਿਕਾ ਰੂਠਿ ਜਾਤ ਤਾਤ ਮਾਤ ਸਨ,*
*ਭੂਖ ਲਾਗੈ ਤਿਆਗੈ ਹਠੁ ਆਵੈ ਪਛੁਤਾਇ ਕੈ ॥*
*ਤੈਸੇ ਗ੍ਰਿਹ ਤਿਆਗਿ ਭਾਗਿ ਜਾਤ ਉਦਾਸ ਬਾਸ,*
*ਆਸਰੋ ਤਕਤ ਪੁਨਿ ਗ੍ਰਿਹਸਤ ਕੋ ਧਾਇ ਕੈ ॥੫੪੮॥*

ਤਥਾ :- ਲੋਕ ਵੇਦ ਗੁਣੁ ਗਿਆਨ ਵਿਚਿ ਅਰਧ ਸਰੀਰੀ ਮੋਖ ਦੁਆਰੀ।
ਗੁਰਮੁਖਿ ਸੁਖ ਫਲ ਨਿਹਚਉ ਨਾਰੀ।
ਹੋਇ ਅਤੀਤੁ ਗ੍ਰਿਹਸਤਿ ਤਜਿ,
ਫਿਰਿ ਉਨਹੁ ਕੇ ਘਰਿ ਮੰਗਣਿ ਜਾਈ।
ਬਿਨੁ ਦਿਤੇ ਕਛੁ ਹਥਿ ਨ ਆਈ।

ਗੁਰਸਿਖ ਲਈ ਕਰਮ :-
ਗੁਰ ਸਤਿਗੁਰ ਕਾ ਜੋ ਸਿਖੁ ਅਖਾਏ
ਸੁ ਭਲਕੇ ਉਠਿ ਹਰਿ ਨਾਮੁ ਧਿਆਵੈ ॥
ਉਦਮੁ ਕਰੈ ਭਲਕੇ ਪਰਭਾਤੀ ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ॥
ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ
ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ ॥
ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ
ਬਹਦਿਆ ਉਠਦਿਆ ਹਰਿ ਨਾਮੁ ਧਿਆਵੈ ॥
ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ
ਸੋ ਗੁਰਸਿਖੁ ਗੁਰੂ ਮਨਿ ਭਾਵੈ ॥
ਜਿਸ ਨੋ ਦਇਆਲੁ ਹੋਵੈ ਮੇਰਾ ਸੁਆਮੀ
ਤਿਸੁ ਗੁਰਸਿਖ ਗੁਰੂ ਉਪਦੇਸੁ ਸੁਣਾਵੈ ॥
ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ
ਜੋ ਆਪਿ ਜਪੈ ਅਵਰਹ ਨਾਮੁ ਜਪਾਵੈ ॥

ਕਮਾਈ :- ਘਾਲਿ ਖਾਇ ਕਿਛੁ ਹਥਹੁ ਦੇਇ ॥
ਨਾਨਕ ਰਾਹੁ ਪਛਾਣਹਿ ਸੇਇ ॥

ਤਥਾ :- ਪੁੰਨ ਦਾਨ ਕਾ ਕਰੇ ਸਰੀਰੁ ॥ ਸੋ ਗਿਰਹੀ ਗੰਗਾ ਕਾ ਨੀਰੁ ॥

੨੪ ਘੰਟਿਆਂ ਵਿਚੋਂ ਢਾਈ ਘੰਟੇ ਦਸਵੰਧ ਸਿਮਰਨ ਲਈ ਕੱਢਣਾ, ਬਾਕੀ ਆਪਣੀ ਕਿਰਤ ਦਾ ਦਸਵੰਧ ਗੁਰੂ ਕੇ ਲੰਗਰ ਲਈ ਦੇਣਾ, ਖੂਹ ਦਾ ਪਾਣੀ ਵੀ ਨਿਕਲਦਾ ਰਹੇ, ਸਾਫ ਰਹਿੰਦਾ ਹੈ, ਨਹੀਂ ਤਾਂ ਜਾਲਾ ਕਿਰਮ ਪੈ ਜਾਂਦੇ ਹਨ। ਕਿਰਤ ਵੀ ਪੁੰਨ ਦਾਨ ਨਾਲ ਹੀ ਪਵਿੱਤਰ ਹੈ, ਨਹੀਂ ਤਾਂ :-

ਬਾਬੇ ਕੇ ਬਾਬਰ ਕੇ ਦੋਊ, ਆਪ ਕਰੇ ਪ੍ਰਮੇਸ਼ਰ ਸੋਊ ॥
ਜੋ ਬਾਬੇ ਕੇ ਦਾਮ ਨ ਦੈ ਹੈ, ਤਿਨ ਤੇ ਗਹਿ ਬਾਬਰ ਕੇ ਲੈ ਹੈ॥

ਤਥਾ :-

ਦੋਹਰਾ :- ਧਨ ਕੇ ਭਾਗੀ ਚਾਰ ਹੈ ਧਰਮ ਚੋਰ ਨ੍ਰਿਪ ਆਗ ॥
ਕੋਪੈ ਤਾਪੈ ਭ੍ਰਾਤ ਤ੍ਰੈ ਕਰੈ ਜੁ ਜੇਸ੍ਰ ਤਯਾਗ ॥੨॥

ਸਾਰਕੁਤਾਵਲੀ ਮੇਂ ਲਿਖਾ ਹੈ ਧਨ ਦੇ ਚਾਰ ਭਾਈਵਾਲ ਹਨ-ਧਰਮ, ਚੋਰ, ਰਾਜਾ ਤੇ ਅੱਗ। ਧਰਮ ਦੇ ਤਿਆਗਣ ਨਾਲ ਜੋ ਤਿਨ੍ਹਾਂ ਤੋਂ ਵੱਡਾ ਹੈ ਬਾਕੀ ਤਿੰਨੇ ਨਾਰਾਜ਼ ਹੋ ਜਾਂਦੇ ਹਨ।

ਸੇਵਾ ਬਿਨਾਂ ਗ੍ਰਿਹੀ ਦਾ ਘਰ :-

ਕਬੀਰ ਜਾ ਘਰ ਸਾਧ ਨ ਸੇਵੀਅਹਿ ਹਰਿ ਕੀ ਸੇਵਾ ਨਾਹਿ ॥
ਤੇ ਘਰ ਮਰਹਟ ਸਾਰਖੇ ਭੂਤ ਬਸਹਿ ਤਿਨ ਮਾਹਿ ॥

*ਜੇ ਕੋ ਸਿੰਘ ਪੁਜਾਰੀ ਅਹੈ।*
*ਸੋ ਭੀ ਪੂਜਾ ਬਹੁਤ ਨ ਗਹੈ।*
*ਬਹੁਤ ਹੋਏ ਤਾ ਜਹ ਕਹ ਦੇਵੈ।*

ਇਸ਼ਨਾਨ :- ਨਿੱਤ ਕਰਨਾ, ਆਲਸ ਨਹੀਂ ਕਰਨੀ। ਐਸੇ ਨਹੀਂ ਬਣਨਾ :

ਪੰਜ ਸ਼ਨਾਨਾ ਮਹਾਂ ਗਿਆਨਾ, ਨਿਤ ਨਾਉਣ ਦਲਿੱਦਰੀ ॥
ਛੇਈਂ ਮਹੀਨੀਂ ਕੋਈ ਕੋਈ ਨ੍ਹਾਵੇ, ਸਾਲ ਪਿਛੋਂ ਕੋਈ ਉਦਮੀ ॥

*ਧਰਮ :- ਤਜਿ ਸਭਿ ਭਰਮ ਭਜਿਓ ਪਾਰਬ੍ਰਹਮੁ ॥*
*ਕਹੁ ਨਾਨਕ ਅਟਲ ਇਹੁ ਧਰਮੁ ॥*

*ਨਿਯਮ :- ਨਉਮੀ ਨੇਮੁ ਸਚੁ ਜੇ ਕਰੈ ॥ ਕਾਮ ਕ੍ਰੋਧੁ ਤ੍ਰਿਸਨਾ ਉਚਰੈ ॥*

*ਬ੍ਰਤੁ :- ਓਨ੍ਹੀ ਦੁਨੀਆ ਤੋੜੇ ਬੰਧਨਾ ਅੰਨੁ ਪਾਣੀ ਥੋੜਾ ਖਾਇਆ ॥*
*ਅਲਪ ਅਹਾਰ ਸੁਲਪ ਸੀ ਨਿੰਦ੍ਰਾ ਦਯਾ ਛਿਮਾ ਤਨ ਪ੍ਰੀਤਿ ॥*
*ਥੋੜਾ ਸਵਣਾ ਖਾਵਣਾ ਥੋੜਾ ਬੋਲਨੁ ਗੁਰਮਤਿ ਪਾਏ ॥*

*ਬ੍ਰਤ ਪੁਰਸ਼ ਲਈ :- ਨਿਜ ਨਾਰੀ ਕੇ ਸਾਥ ਨੇਹੁ ਤੁਮ ਨਿਤ ਬਢੈਯਹੁ ॥*
*ਪਰ ਨਾਰੀ ਕੀ ਸੇਜ ਭੂਲ ਸੁਪਨੇ ਹੂੰ ਨ ਜੈਯਹੁ ॥*
*ਘਰ ਕੀ ਨਾਰਿ ਤਿਆਗੈ ਅੰਧਾ ॥*
*ਪਰ ਨਾਰੀ ਸਿਉ ਘਾਲੈ ਧੰਧਾ ॥*

*ਜੈਸੇ ਸਿੰਬਲੁ ਦੇਖਿ ਸੂਆ ਬਿਗਸਾਨਾ ॥*
*ਅੰਤ ਕੀ ਬਾਰ ਮੂਆ ਲਪਟਾਨਾ ॥*

*ਇਸਤਰੀ ਬ੍ਰਤ :- ਸਗਲ ਗੁਣਾ ਗੁਣ ਊਤਮੋ ਭਰਤਾ ਦੂਰਿ ਨ ਪਿਖੁ ਰੀ ॥*

*ਕਹੁ ਨਾਨਕ ਜਿਨਿ ਪ੍ਰਿਉ ਪਰਮੇਸਰੁ ਕਰਿ ਜਾਨਿਆ ॥*
*ਧੰਨੁ ਸਤੀ ਦਰਗਹਿ ਪਰਵਾਨਿਆ ॥*

ਪੂਜਾ :- ਪੂਜਹੁ ਰਾਮੁ ਏਕੁ ਹੀ ਦੇਵਾ ॥ ਸਾਚਾ ਨਾਵਣੁ ਗੁਰ ਕੀ ਸੇਵਾ ॥

ਗੁਰਬਾਣੀ ਦੇ ਪ੍ਰਮਾਣਾਂ ਰਾਹੀਂ ਗ੍ਰਿਹਸਤ ਧਰਮ ਦੇ ਅਸੂਲਾਂ ਦੀ ਵਾਕਫੀ ਅਤੇ ਗੌਰਵਤਾ ਦਰਸਾਈ ਹੈ। ਉੱਚ ਅਸੂਲ ਤੇ ਚੱਲਣ ਵਾਲਾ ਕੋਈ ਵੀ ਆਸ਼ਰਮ ਮਾੜਾ

ਨਹੀਂ। ਸਾਰਿਆਂ ਆਸ਼ਰਮਾਂ ਦਾ ਮੂਲ ਗ੍ਰਿਹਸਤ ਆਸ਼ਰਮ ਹੈ। ਇਸ ਤੋਂ ਸਾਰਿਆਂ ਦੀ ਪੈਦਾਇਸ਼ ਹੈ। ਉਂਜ

*ਨਾ ਵਿਚ ਸੁਖ ਗ੍ਰਿਹਸਥ ਦੇ, ਨਾ ਸੁਖ ਛਡ ਗਿਆਂ॥*
*ਸੁਖ ਹੈ ਵਿਚ ਵਿਚਾਰ ਦੇ, ਜਾਂ ਸੰਤਾ ਸਰਣ ਪਇਆਂ॥*

ਕਬੀਰ ਜੀ ਨੂੰ ਪੁੱਛਿਆ, ਗ੍ਰਿਹਸਥ ਕੈਸਾ ਹੋਵੇ ? ਉਨ੍ਹਾਂ ਕਿਹਾ: ਘਰ ਦੇ ਸਾਰੇ ਜੀਅ ਆਗਿਆਕਾਰੀ ਹੋਣ। ਪ੍ਰਮਾਣ ਵਜੋਂ ਆਪ ਨੇ ਕਿਹਾ, ਲੋਈ ਖੀਰ ਬਣਾ, ਕੁਝ ਕੰਧਾਂ ਨੂੰ ਲਿਪ ਦਿਉ, ਕੁਝ ਕੁੱਤਿਆਂ ਨੂੰ ਪਾ ਦਿਓ। ਸਤ ਬਚਨ ਜੀ ਕਿਸੇ ਨੇ ਤਰਕ ਸ਼ੰਕਾ ਨਾ ਕੀਤੀ। ਐਸਾ ਦ੍ਰਿਸ਼ਟਾਂਤ ਦਿਖਾ ਕੇ ਦੱਸਿਆ ਕਿ ਘਰ ਦੇ ਸਾਰੇ ਜੀਅ ਬਚਨ ਪਾਲਕ ਹੋਣ। ਪੁੱਛਣ ਵਾਲਾ ਪੁਰਸ਼ ਘਰ ਆ ਕੇ ਘਰ ਵਾਲੀ ਨੂੰ ਹਲਵਾ ਤਿਆਰ ਕਰਨ ਲਈ ਕਹਿੰਦਾ ਹੈ। ਕੋਈ ਬਜ਼ਾਰੋਂ ਸੌਦਾ ਲੈਣ ਨਾ ਜਾਵੇ, ਘਰ ਵਿਚ ਕਲੇਸ਼ ਪੈ ਗਿਆ। ਘਰ ਵਾਲੀ ਕਹਿੰਦੀ, ਤੂੰ ਲੈ ਆਉਂਦਾ ਤਾਂ ਮੈਂ ਬਣਾ ਦਿੰਦੀ। ਤੀਵੀਂਆਂ ਦਾ ਬਜ਼ਾਰ ਵਿਚ ਕੀ ਕੰਮ ਹੈ ? ਖੈਰ ਘੂਰ ਘਪ ਕਰਕੇ ਚੀਜ਼ਾਂ ਮੰਗਵਾ ਕੇ ਹਲਵਾ ਤਿਆਰ ਕਰਵਾ ਕੇ ਕੰਧਾਂ ਨੂੰ ਲਿੱਪਣ ਲਈ ਅਤੇ ਕੁੱਤਿਆਂ ਦੇ ਪਾਉਣ ਲਈ ਕਿਹਾ। ਸਾਰੇ ਘਰ ਦੇ ਜੀਆਂ ਨੇ ਰੌਲਾ ਪਾ ਦਿੱਤਾ, ਇਸ ਦਾ ਦਿਮਾਗ ਖਰਾਬ ਹੋ ਗਿਆ ਹੈ। ਇਸ ਦਾ ਖੂਨ ਕਢਵਾਵੋ। ਕਬੀਰ ਜੀ ਨੇ ਰੌਲਾ ਸੁਣਿਆ ਕਿ ਭਾਈ ਇਸ ਦਾ ਦਿਮਾਗ ਖਰਾਬ ਮੇਰੀ ਰੀਸ ਕਰਕੇ ਧੰਨ ਕਬੀਰ ਧੰਨ ਕਬੀਰ ਕਰਵਾਣੀ ਚਾਹੁੰਦਾ ਸੀ, ਪਰ ਕਰਮਾਂ ਬਿਨਾਂ ਐਸਾ ਸੁਚੱਜਾ ਗ੍ਰਿਹਸਥ ਨਹੀਂ ਮਿਲਦਾ।

**ਘਰ ਦੀ ਫੁੱਟ :-** ਜਿਵੇਂ ਕਿਸੇ ਵਿਅਕਤੀ ਨੇ ਪਜਾਮਾ ਬਣਾਇਆ। ਦੋ ਗਿਰੇ ਵੱਡਾ ਰਹਿ ਗਿਆ। ਘਰ ਵਾਲੀ ਨੂੰ, ਲੜਕੀ ਨੂੰ ਦੋ ਗਿਰੇ ਕੱਟ ਕੇ ਠੀਕ ਕਰਨ ਲਈ ਕਿਹਾ। ਕਿਸੇ ਨੇ ਨਾ ਮੰਨਿਆ। ਅਖੀਰ ਆਪ ਹੀ ਕੱਟ ਕੇ ਸੀਣ ਪਾ ਲਈ। ਬਾਅਦ ਵਿਚ ਇਸਤਰੀ ਪੁੱਤਰੀ ਦੇ ਮਨ ਵਿਚ ਖਿਆਲ ਆਇਆ, ਤੇਰਾ ਪਤੀ ਤਥਾ ਪਿਤਾ ਸੀ ਵਾਰੋ ਵਾਰੀ ਬਿਨਾਂ ਪੁੱਛੇ ਦੱਸੇ ਉਨ੍ਹਾਂ ਨੇ ਕੱਟ ਕੇ ਲੇੜ੍ਹ ਦਿੱਤਾ। ਜਦੋਂ ਪਹਿਨਿਆ ਮਿੱਤਰ ਪੁੱਛਦੇ ਹਨ ਇਹ ਕੀ ਨਿੱਕਰ ਹੈ ਜਾਂ ਪਜਾਮਾ ? ਕਹਿੰਦਾ ਘਰ ਦੀ ਫੁੱਟ ਹੈ।

**ਲੜਾਈ ਬੁਰੀ ਹੈ ਜਿਸ ਘਰ ਕਰੇ ਨਿਵਾਸ ॥**
**ਸੁਖ ਸੰਪਤਿ ਬਲ ਲਕਸ਼ਮੀ ਕਰੇ ਸਭਨ ਕਾ ਨਾਸ ॥**

**ਭੋਗ ਮੇਂ ਯੋਗ :-** ਸੱਚਾ ਯੋਗੀ ਉਹ ਹੀ ਹੈ ਜੋ ਗ੍ਰਿਹਸਤ ਮੇਂ ਰਹਿੰਦਾ ਹੋਇਆ ਜੋਗੀ ਬਣੇ। ਸੂਰਬੀਰਤਾ ਇਹ ਹੈ ਕਿ ਨੇਤਰਾਂ ਨਾਲ ਸਭ ਨੂੰ ਦੇਖੇ, ਪਰ ਦ੍ਰਿਸ਼ਟੀ ਮਲੀਨ ਨਾ ਹੋਵੇ। ਸੱਚਾ ਬ੍ਰਤ ਇਹ ਨਹੀਂ ਕਿ ਬੀਮਾਰੀ ਦੇ ਕਾਰਨ ਭੁੱਖ ਬੰਦ ਹੋ ਜਾਵੇ। ਕਹੇ ਕਿ ਮੈਂ ਰੋਟੀ ਨਹੀਂ ਖਾਂਦਾ। ਵਰਤ ਇਹ ਹੈ ਕਿ ਹਾਜ਼ਮਾ ਸਹੀ ਹੋਵੇ,

ਫਿਰ ਭੋਜਨ ਨਾ ਖਾਵੇ । ਇਸ ਦਾ ਭਾਵ ਹੈ ਕਿ ਪਦਾਰਥ ਹੁੰਦਿਆਂ ਕਿਸੇ ਪਦਾਰਥ ਦੇ ਭੋਗਣ ਦੀ ਲਾਲਸਾ ਨਾ ਕਰੇ । ਦੁਨੀਆਂ ਦੇ ਪਦਾਰਥਾਂ ਦਾ ਤਿਆਗ ਅਸਲੀ ਤਿਆਗ ਨਹੀਂ, ਅਸਲੀ ਤਿਆਗ ਹੈ ਭੋਗ ਪਦਾਰਥਾਂ ਦੀ ਵਾਸ਼ਨਾ ਹੀ ਉਤਪੰਨ ਨਾ ਹੋਵੇ । ਮਨ ਦਾ ਮਾਰਨਾ, ਇੰਦਰੀਆਂ ਦਾ ਦਮਨ ਕਰਨਾ ਤਪ ਹੈ । ਇੰਦਰੀਆਂ ਦਾ ਵਿਸ਼ਿਆਂ ਤੋਂ ਰੋਕਣਾ ਸੰਨਿਆਸ ਹੈ । ਜੋ ਵਿਅਕਤੀ ਸੰਸਾਰ ਦੇ ਪ੍ਰੇਮ ਨੂੰ ਤਿਆਗ ਕੇ ਵੈਰਾਗ ਤਿਆਗ ਵਾਲਾ ਜੀਵਨ ਗੁਜ਼ਾਰਤਾ ਹੈ ਵੁਹ ਗ੍ਰਿਹਸਤੀ ਜੀਵਨ ਮੁਕਤ ਹੈ । ਗ੍ਰਿਹਸਤ ਵਿਚ ਸੱਚਾ ਮਿੱਤਰ ਔਰਤ, ਜੇ ਪ੍ਰੇਮਮਈ ਜੀਵਨ ਹੋਵੇ ਤਾਂ । ਜਿਸ ਘਰ ਈਰਖਾ, ਝਗੜਾ ਹੈ ਉਹ ਗ੍ਰਿਹਸਤ-ਜ਼ਹਿਰ ਸਮਾਨ ਹੈ । ਗ੍ਰਿਹਸਤ ਵਿਚ ਰਹਿ ਕੇ ਮਾਤਾ ਪਿਤਾ ਦੀ ਦੇਵੀ-ਦੇਵਤਿਆਂ ਸਮਾਨ ਸੇਵਾ ਕਰੋ । ਗੁਰੂ ਮਹਾਰਾਜ ਦੀ ਬਾਣੀ ਅਨੁਸਾਰ ਗੁਰਸਿੱਖੀ ਅਸੂਲਾਂ ਅਨੁਸਾਰ ਜੀਵਨ ਬਤੀਤ ਕਰੋ । ਫਿਰ ਕੀ ਸ਼ੱਕ ਹੈ ਮੁਕਤੀ ਪ੍ਰਾਪਤ ਨਾ ਹੋਵੇ ।

**ਚਾਣਕ ਰਿਸ਼ੀ ਨੇ ਗ੍ਰਿਹਸਤ ਪ੍ਰਤੀ ਦੱਸਿਆ ਹੈ :-**

ਆਗਿਆਕਾਰੀ ਪੁਤਰ ਹੋਇ, ਅਰ ਮਿਠ ਬੋਲੀ ਨਾਰ ॥
ਧਨ ਅਪਨੋ ਸੰਤੋਖ ਮਹ, ਤਾਹਿ ਸਵਰਗ ਸੰਸਾਰ ॥੯॥

**ਅਰਥ** :- ਪੁੱਤਰ ਆਗਿਆਕਾਰੀ ਹੋਵੇ, ਮਿੱਠਾ ਬੋਲਣ ਵਾਲੀ ਪਤੀਬ੍ਰਤਾ ਔਰਤ ਹੋਵੇ, ਆਪਣੇ ਪਾਸ ਹੁੰਦੇ ਧਨ ਤੇ ਸੰਤੋਖ ਹੋਵੇ, ਜਿਸ ਨੂੰ ਇਹ ਪ੍ਰਾਪਤ ਹਨ ਮਾਨੋ, ਉਸ ਲਈ ਸੰਸਾਰ ਹੀ ਸਵਰਗ ਹੈ । ਸੰਸਾਰ ਵਿਚ ਰਹਿੰਦੇ ਹੋਏ ਚਾਹੇ ਦੁੱਖਮਈ ਜੀਵਨ ਬਣਾ ਲਵੋ ਜਾਂ ਸੁੱਖਮਈ ਬਣਾ ਲਵੋ, ਇਹ ਤੁਹਾਡੇ ਆਪਣੇ ਵੱਸ ਹੈ, ਸ੍ਰੇਸ਼ਟ ਪੁਰਸ਼ਾਂ ਦੀ ਸੰਗਤ ਨਾਲ ਨੇਕ ਕਮਾਈ ਕਰਨ ਕਾਰਨ ਜੀਵਨ ਸੁਖਕਾਰੀ ਹੈ, ਬਦੀਆਂ ਤੋਂ ਹਮੇਸ਼ਾਂ ਦੁੱਖ ਹੀ ਦੁੱਖ ਪੈਦਾ ਹੁੰਦੇ ਹਨ । ਸੋਚ ਵਿਚਾਰ ਨਾਲ ਵਿਚਰਨ ਦੀ ਲੋੜ ਹੈ ।

**੧. ਬਲਵਾਨ ਸਰੀਰ** :- ਸਵਸਥ ਸਰੀਰ ਹੀ ਬਲਵਾਨ ਹੋ ਸਕਦਾ ਹੈ । ਬਿਨਾਂ ਸਦਾਚਾਰ ਤੋਂ ਸਵਸਥ ਪੁਣਾ ਆ ਨਹੀਂ ਸਕਦਾ । ਇਸ ਲਈ ਸ਼ੁਭ ਖਾਧ ਖੁਰਾਕ, ਸ਼ੁਭ ਸੰਗਤ, ਪਵਿੱਤਰ ਗ੍ਰੰਥਾਂ ਦੇ ਅਵਲੋਕਨ ਵੀਚਾਰਨ ਦੀ ਲੋੜ ਹੈ । ਇਹ ਇਕ ਸੱਚਾ ਧਨ ਹੈ । ਤੰਦਰੁਸਤੀ ਤੋਂ ਬਿਨਾਂ ਜੀਵਨ ਦਾ ਅਨੰਦ ਹੀ ਜਾਂਦਾ ਰਹਿੰਦਾ ਹੈ । ਕੁਦਰਤ ਦੇ ਨਿਯਮਾਂ ਦਾ ਉਲੰਘਣ ਕਰਨ ਨਾਲ ਜਾਂ ਬਦਪ੍ਰਹੇਜ਼ੀਆਂ ਤੋਂ ਅਰੋਗਤਾ ਜਾਂਦੀ ਰਹਿੰਦੀ ਹੈ । ਤੰਦਰੁਸਤੀ ਲਈ ਸੰਜਮ ਹੋਣਾ ਜ਼ਰੂਰੀ ਹੈ ।

**੨. ਸਦਾ ਪ੍ਰਸੰਨਚਿਤ ਰਹਿਣਾ** :- ਕਈ ਲੋਕਾਂ ਨੂੰ ਥੋੜ੍ਹੀ ਜਿਹੀ ਗੱਲ ਤੋਂ ੧੦੬° ਦਰਜੇ ਦਾ ਪਾਰਾ ਚੜ੍ਹ ਜਾਂਦਾ ਹੈ । ਇਨ੍ਹਾਂ ਨੂੰ ਗ੍ਰਿਹਸਤੀ ਬਣਨ ਦਾ ਕੋਈ ਅਧਿਕਾਰ ਨਹੀਂ । ਜਿਵੇਂ ਇਕ ਮਹਾਂਪੁਰਸ਼ ਨੇ ਦੱਸਿਆ ਕਿ ਇਕ ਪਰਿਵਾਰ ਦੇ ਬੱਚੇ ਆਪਣੇ ਬਾਪ ਤੋਂ ਅਕਾਰਣ ਹੀ ਬਹੁਤ ਡਰਿਆ ਕਰਦੇ ਹਨ । ਮਹਾਂਪੁਰਸ਼ਾਂ

ਨੇ ਕਿਹਾ ਕਿ ਇਨ੍ਹਾਂ ਮਾਸੂਮਾਂ ਪਰ ਇਤਨੀ ਕਰੜਾਈ ਕਰਦਾ ਹੈਂ, ਕੀ ਇਹ ਘਰ ਹੈ ਜਾਂ ਸੈਂਟਰਲ ਜੇਲ੍ਹ ਹੈ ? ਕਵੀ ਨੇ ਕਿਹਾ ਹੈ—

*ਉਸ ਪਰਿੰਦੇ ਕੀ ਤਰਹ ਦੁਨੀਆਂ ਮੇਂ ਰਹਿਨਾ ਚਾਹੀਏ ॥*
*ਚਹਚਹਾਤਾ ਹੈ ਖੁਸ਼ੀ ਸੇ ਜੋ ਕਿ ਨਾਜ਼ੁਕ ਸ਼ਾਖ ਪਰ ॥*
*ਝੂਮਤੀ ਹੈ ਸਾਖ ਲੇਕਿਨ ਖੌਫ ਕੁਛ ਉਸਕੋ ਨਹੀਂ ॥*
*ਕਿ ਹੈ ਮੌਜੂਦ ਉਡ ਜਾਨੇ ਕੋ ਪਰ ॥*

੩. ਸਥਿਰ ਬੁੱਧੀ :- ਗ੍ਰਿਹਸਤੀ ਨੂੰ ਦੁੱਖ ਸੁੱਖ ਵਿਚ ਇਕ ਸਮਾਨ ਰਹਿਣਾ ਚਾਹੀਦਾ ਹੈ। ਦੁੱਖ ਤੋਂ ਘਬਰਾਉ ਨਾ, ਸਗੋਂ ਇਸ ਦਾ ਮੁਕਾਬਲਾ ਕਰਕੇ ਦੁੱਖ ਨੂੰ ਪਛਾੜ ਦੇਵੋ। ਧੀਰਜ ਨਾਲ ਸਫਲਤਾ ਮਿਲਦੀ ਹੈ। ਜੋ ਪ੍ਰਾਪਤ ਹੋਵੇ ਉਸ ਵਿਚ ਸੰਤੋਖ ਰੱਖੋ। ਦੁਨੀਆਂ ਦੇ ਸਾਰੇ ਸੁੱਖ ਸੰਤੋਖ ਵਿਚ ਹਨ। ਕਈ ਲੋਕਾਂ ਦਾ ਖਿਆਲ ਹੈ ਘਰ ਛੱਡਣ ਨਾਲ ਸੁੱਖ ਮਿਲੇਗਾ। ਨਹੀਂ, ਐਸਾ ਸੋਚਣਾ ਹੀ ਭੁੱਲ ਹੈ। ਦੁਨੀਆਂ ਛੱਡ ਕੇ ਮਨੁੱਖ ਕਿੱਥੇ ਜਾ ਸਕਦਾ ਹੈ ? ਕੀ ਅਕਾਸ਼ ਪਰ ਰਹੇ ਪਰ ਐਸਾ ਨਹੀਂ, ਧਰਤੀ 'ਤੇ ਹੀ ਰਹਿਣਾ ਪੈਂਦਾ ਹੈ। ਯੋਗੀ ਵਾਸਤੇ ਕਿਸੇ ਵਿਸ਼ੇਸ਼ ਅਸਥਾਨ ਦੀ ਲੋੜ ਨਹੀਂ। ਉਹ ਵੀਚਾਰ ਨਾਲ ਸ਼ੁਭ ਸੰਗਤ ਦੁਆਰਾ ਹਰ ਅਸਥਾਨ ਨੂੰ ਆਪਣੇ ਅਨੁਕੂਲ ਬਣਾ ਲੈਂਦਾ ਹੈ। ਦੁਨੀਆਂ ਵਿਚ ਰਹਿੰਦੇ ਹੋਏ ਕਮਲ ਦੀ ਨਿਆਈਂ ਨਿਰਲੇਪ ਰਹਿਣਾ ਹੈ। ਪੁੱਤਰ ਧੀਆਂ, ਪਰਿਵਾਰ ਮਾੜਾ ਨਹੀਂ। ਇਨ੍ਹਾਂ ਦਾ ਮੋਹ ਮਾੜਾ ਹੈ। ਘਰ ਵਿਚ ਰਹਿ ਕੇ ਮਹਾਰਾਜਾ ਜਨਕ ਵਾਂਗੂ ਜਿਤਨੀਆਂ ਵੀ ਵਾਸ਼ਨਾ ਹਨ, ਉਨ੍ਹਾਂ ਦਾ ਤਿਆਗ ਕਰਕੇ ਸੁੱਖ ਦੀ ਪ੍ਰਾਪਤੀ ਕਰਨੀ ਪਵੇਗੀ। ਵਾਸ਼ਨਾ ਦਾ ਤਿਆਗ ਹੀ ਯੋਗ ਹੈ, ਇਸ ਤੋਂ ਹੀ ਸਮਾਧੀ ਦਾ ਸੁਖ ਹੈ।

*ਭਾਰਤ ਭਰ ਕੇ ਰਾਜਾਓਂ ਮੇਂ, ਜਨਕ ਯੋਗ ਅਭਿਆਸੀ ਥੇ ॥*
*ਕਹਿਲਾਤੇ ਥੇ ਯੂੰ ਤੋਂ ਗ੍ਰਿਸਤੀ, ਪਰ ਅਸਲ ਮੇਂ ਯੇ ਸੰਨਿਆਸੀ ਥੇ ॥*
*ਥੇ ਸਮਦਰਸੀ ਸਮਦ੍ਰਿਸ਼ਟਾਪਨ ਥਾ ਇਨਕੇ ਨਿਜ ਬਿਵਹਾਰੋ ਮੇਂ ॥*
*ਅਰਧੰਗੀ ਪਰ ਹੈ ਏਕ ਹਾਥ, ਏਕ ਹਾਥ ਅੰਗਾਰੋਂ ਮੇਂ ॥*
*ਨਿਜ ਬ੍ਰਹਮਨੰਦ ਰੂਪ ਮੇਂ, ਯੇ ਐਸੇ ਬੇਸੁਧ ਭਰਪੂਰ ਹੁਏ ॥*
*ਜਬ ਲਗੇ ਭੂਲਨੇ ਦੇਹ ਦਸ਼ਾ, ਤੋ ਹੋ ਬਿਦੇਹ ਮਸ਼ਹੂਰ ਹੁਏ ॥*

ਵਸ਼ਿਸ਼ਟ ਜੀ ਨੇ ਦਸ਼ਰਥ ਨੂੰ ਬੈਰਾਗ ਹੋਨੇ ਪਰ ਉਪਦੇਸ਼ ਦੀਆ ਸੀ :-

*ਅਵਧੇਸ਼ ਆਪ ਯਹ ਬਾਤੇਂ, ਮਨ ਕੇ ਸੰਜਮ ਪਰ ਨਿਰਭਰ ਹੈ ॥*
*ਤਪ ਕਰੂ ਤਪੋਬਨ ਮੇਂ ਜਾਕਰ, ਬਸ ਯਹੀ ਆਪ ਗਲਤੀ ਪਰ ਹੈਂ ॥*
*ਘਰ ਹੀ ਮੇਂ ਕਰੋ ਇਕਾਂਤ ਵਾਸ, ਔਰ ਧਿਆਨ ਬ੍ਰਹਮ ਤਤ੍ਰ ਕਾ ਹੋ ॥*
*ਚਿੰਤਾਓਂ ਕਾ ਕਰ ਤਿਆਗ, ਆਵਾਹਨ ਆਤਮ ਤਤ੍ਰ ਕਾ ਹੋ ॥*

ਭਗਵੇ ਬਸਤ੍ਰ ਪਾਕਰ ਮਹਾਤਮਾ ਬਣਨਾ ਸੋਖਾ ਹੈ, ਮੰਗ ਪਿੰਨ ਕੇ ਖਾ ਲਿਆ

ਪ੍ਰੰਤੂ ਘਰ ਮੇਂ ਰਹਿ ਕਰ ਮਹਾਤਮਾ ਬਣਨਾ ਔਖਾ, ਗ੍ਰਿਹਸਤ ਰੂਪੀ ਨਦੀ ਵਿਚ ਖੜਾ ਹੋ ਕੇ ਆਪਣਾ ਬਸਤ੍ਰ ਸੁੱਕਾ ਰੱਖ ਸਕੇ, ਘਰ ਕੇ ਕਾਰੋਬਾਰ ਕਰਦੇ ਹੋਏ ਨਿਰਲੇਪ ਅਵਸਥਾ ਅਤੇ ਉਪਰਾਮਤਾ ਧਾਰਨੀ ਸੱਚਾ ਯੋਗ ਹੈ। ਕਾਰਣ ਬੈਰਾਗੀਆਂ ਵਾਸਤੇ ਗ੍ਰਿਹਸਤ ਵਿਚ ਰਹਿ ਕੇ ਨਿਰਲੇਪਤਾ ਪ੍ਰਾਪਤ ਕਰਨੀ ਹੀ ਸ੍ਰੇਸ਼ਟ ਹੈ। ਜੋ ਤੀਬਰ ਬੈਰਾਗੀ ਹਨ, ਉਨ੍ਹਾਂ ਦੇ ਰਸਤੇ ਵਿਚ ਦੁਨੀਆਂ ਦੀ ਕੋਈ ਵਸਤੂ ਰੋਕ ਨਹੀਂ ਪਾ ਸਕਦੀ। ਉਹ ਮਾਇਆ ਮਾਨ ਵਾਸਤੇ ਘਰ ਘਾਟ ਨਹੀਂ ਤਿਆਗਦੇ, ਆਪਣੀ ਅਤੇ ਦੂਜੇ ਦੇ ਕਲਿਆਣ ਵਾਸਤੇ ਤਿਆਗ ਹੁੰਦਾ ਹੈ। ਜੇ ਮਹਾਤਮਾ ਨਾ ਹੋਣ ਫਿਰ ਸੰਤੁਲਤ ਕਿਵੇਂ ਰਹੇ ? ਜਿੱਥੇ ਗ੍ਰਿਹਸਤ ਆਸ਼ਰਮ ਦੀ ਪ੍ਰਧਾਨਤਾ ਹੈ ਉਥੇ ਸੰਤ ਸਮਾਜ ਦੀ ਵੀ ਪ੍ਰਧਾਨਤਾ ਹੈ ਨਹੀਂ। ਗ੍ਰਿਹਸਤ ਵਿਚ ਖੁੱਭਿਆਂ ਨੂੰ ਸਿਖਿਆ ਹੀ ਕੌਣ ਦੇਵੇ ? ਕਈ ਗ੍ਰਿਹਸਤੀ ਆਪ ਕਾਮ ਕ੍ਰੋਧ ਦੇ ਕੀੜੇ ਹਨ। ਤਿਆਗ ਕਰ ਨਹੀਂ ਸਕਦੇ, ਸਗੋਂ ਮਹਾਂਪੁਰਸ਼ਾਂ ਤੇ ਤਰਕਾਂ ਕਰਨ ਪੈਂਦੇ ਹਨ, ਪਰ ਵਿਚਾਰਨ ਦੀ ਲੋੜ ਹੈ। ਅਸੀਂ ਉਨ੍ਹਾਂ ਦੇ ਮੁਕਾਬਲੇ ਵਿਚ ਕੀ ਕੀਤਾ ? ਬਾਕੀ ਸੱਚਾ ਗ੍ਰਿਹਸਤ ਤੇ ਸੱਚਾ ਸਾਧੂਪੁਣਾ ਦੋਵੇਂ ਹੀ ਸਲਾਹਨੇ ਯੋਗ ਹਨ। ਮੰਦੀ ਕਿਰਿਆ ਵਾਲਾ ਕੋਈ ਵੀ ਆਸ਼ਰਮ ਉਸਤਤੀ ਨਹੀਂ ਕਰਵਾ ਸਕਦਾ, ਸਗੋਂ ਨਿੰਦਨੀਯ ਹੈ।

**ਤੁਲਸੀ ਦਾਸ ਜੀ ਨੇ ਕਿਹਾ ਹੈ :-**

**ਘਰ ਹੀ ਮਾਹਿ ਬੈਠ ਕੇ ਰਹੇ ਰਾਮ ਲਿਵ ਲੀਨ॥**
**ਤੁਲਸੀ ਐਸੇ ਭਗਤ ਕੋ ਚਾਹੀਏ ਨਹੀਂ ਕੌਪੀਨ ॥**

ਜੀਵਨ ਸੰਘਰਸ਼ ਕਾ ਨਾਮ ਹੈ, ਨਾ ਕਿ ਕਰਮ ਕੇ ਤਿਆਗ ਕਾ। ਕਰਮ ਕਾ ਤਿਆਗੀ ਯੋਗੀ ਨਹੀਂ, ਕਰਮ ਦੇ ਫਲ ਦਾ ਤਿਆਗੀ ਯੋਗੀ ਹੈ। ਕਰਤਵ ਨੂੰ ਈਮਾਨਦਾਰੀ ਨਾਲ ਨਿਭਾਣਾ ਹੈ। ਜਿਵੇਂ ਸੁਗੰਧੀ ਤੋਂ ਬਿਨਾਂ ਫੁੱਲ ਕਿਸੇ ਕੰਮ ਨਹੀਂ, ਇਵੇਂ ਬੰਦਾ ਵੀ ਮਾਨਵ ਸੇਵਾ ਪਰਉਪਕਾਰ ਤੋਂ ਬਿਨਾਂ ਨਿਕੰਮਾ ਹੈ। ਜਿਵੇਂ ਮੁਰਗਾਬੀ ਪਾਣੀ ਵਿਚ ਰਹਿੰਦਿਆਂ ਵੀ ਸੁੱਕੇ ਪਰੀਂ ਉੱਡ ਜਾਂਦੀ ਹੈ, ਇਵੇਂ ਸੰਸਾਰ ਵਿਚ ਰਹਿੰਦਿਆਂ ਨਿਰਲੇਪ ਅਵਸਥਾ ਧਾਰਨੀ ਹੈ, ਜੋ ਗੁਰੂ ਦੀ ਬਖਸ਼ਿਸ਼ ਨਾਲ ਪ੍ਰਾਪਤ ਹੁੰਦੀ ਹੈ। ਆਗਿਆ ਦਾ ਪਾਲਣ ਕਰਨ ਵਾਲੇ 'ਤੇ ਹੀ ਬਖਸ਼ਿਸ਼ ਹੁੰਦੀ ਹੈ। ਗੁਰੂ ਦੀ ਆਗਿਆ ਹੈ ਸੇਵਾ ਸਿਮਰਨ।

**ਇਸਤਰੀ ਧਰਮ** :- ਇਸ ਦਾ ਮੁੱਖ ਧਰਮ ਹੈ ਪਤੀ ਦੀ ਸੇਵਾ ਕਰਕੇ ਪਤੀ ਨੂੰ ਪ੍ਰਸੰਨ ਰੱਖਣਾ। ਕੋਈ ਐਸਾ ਕਾਰਜ ਨਹੀਂ ਕਰਨਾ ਚਾਹੀਦਾ ਜਿਸ ਤੋਂ ਪਤੀ ਦੇਵ ਨਰਾਜ਼ ਹੋ ਜਾਵੇ। ਰੋਗੀ, ਗੁਣਹੀਨ, ਬੁਧਹੀਨ, ਬੁੱਢੇ ਪਤੀ ਨੂੰ ਵੀ ਦੇਵਤਾ ਸਮਝ ਕੇ ਪੂਜਾ ਕਰਨੀ, ਮਨ ਬਾਣੀ ਸਰੀਰ ਕਰਕੇ ਸੇਵਾ ਕਰੇ, ਕਦੇ ਵੀ ਅਪਮਾਨ ਨਾ ਕਰੇ, ਪਤੀ ਦੀ ਸੇਵਾ ਆਪ ਤਤਪਰ ਹੋ ਕਰ ਆਪਣੇ ਹਾਥੋਂ ਮੇਂ ਕਰੇ। ਕਿਸੇ ਭਰੋਸੇ ਨਾ ਛੱਡੇ। ਤੁਲਸੀ ਦਾਸ ਜੀ ਨੇ ਕਿਹਾ ਹੈ :-

***ਏਕ ਧਰਮ, ਏਕ ਬ੍ਰਤ ਨੇਮਾ ॥***
***ਕਾਯਾ ਬਚਨ ਮਨ ਪਤਿ ਪਦ ਪ੍ਰੇਮਾ ॥***

ਪਤੀ ਸਾਥ ਏਕ ਪ੍ਰਾਣ ਔਰ ਦੋ ਦੇਹ ਹੋ ਕਰ ਰਹੇ ਤਥਾ ਗੁਰਬਾਣੀ ਕਹਤੀ ਹੈ :-

***ਏਕ ਜੋਤਿ ਦੁਇ ਮੂਰਤੀ ਧਨ ਪਿਰ ਕਹੀਐ ਸੋਇ ॥***

ਪਤੀ ਦੇ ਕਮਾਏ ਧਨ 'ਤੇ ਸੰਤੋਖ ਸਹਿਤ ਗੁਜ਼ਾਰਾ ਕਰੇ, ਨਹੀਂ ਤੋਂ ਪਤੀ ਨੂੰ ਅਧਰਮ ਦੀ ਕਮਾਈ ਕਰਨੀ ਪਵੇਗੀ ਜਾਂ ਕਰਜ਼ਾਈ ਹੋ ਜਾਵੇਗਾ। ਪਤੀ ਨੂੰ ਕ੍ਰੋਧਦਾਇਕ ਛਲ ਵਾਲਾ ਬਚਨ ਨਾ ਕਰੇ। ਪਰਾਏ ਮਕਾਨ, ਪਕਵਾਨ ਦੇਖ ਕਰ ਪਤੀ ਨਾਲ ਲੜਾਈ ਭੜਾਈ ਨਾ ਕਰੇ। ਪਤੀਬ੍ਰਤਾ ਧਰਮ ਦਾ ਪਾਲਣ ਕਰਦੀ ਹੋਈ ਮਾਤਾ ਰਜਨੀ ਵਾਂਗੂੰ ਕੋਹੜੀ ਪਤੀ ਨੂੰ ਪ੍ਰਮੇਸ਼ਰ ਜਾਣ ਕੇ ਪੂਜੇ। ਕੋਹੜ ਵੀ ਦੂਰ ਕਰ ਲਵੇ। ਸਰੋਵਰ ਦੀ ਮਹਿਮਾ ਵੀ ਪ੍ਰਗਟ ਕਰੇ। ਆਪਣਾ ਅਤੇ ਆਪਣੇ ਪਤੀ ਦੇਵ ਦਾ ਜੱਸ ਵਧਾਵੇ। ਇਹ ਸਭ ਚੀਜ਼ਾਂ ਈਸ਼ਵਰ ਦੇ ਭਰੋਸੇ ਤੋਂ ਮਿਲਿਆ ਕਰਦੀਆਂ ਹਨ। ਕੁੰਭਕਰਣ ਨੂੰ ਰਾਵਣ ਨੇ ਜੁੱਧ ਵਾਸਤੇ ਪ੍ਰੇਰਿਆ। ਉਸ ਦੇ ਪੁੱਛਣ ਪਰ ਯੁੱਧ ਕਾਹਦੇ ਲਈ ? ਰਾਵਣ ਨੇ ਕਿਹਾ ਜਾਨਕੀ ਲਈ, ਮੰਨਦੀ ਨਹੀਂ। ਕੁੰਭਕਰਣ ਨੇ ਕਿਹਾ ਬਸਤ੍ਰ, ਗਹਿਣੇ ਦੇਕਰ ਮਨਾ ਲਉ। ਕਹਿੰਦਾ ਸਾਰੀ ਲੰਕਾ ਵੀ ਦਿੱਤੀ ਹੈ, ਪਰ ਨਹੀਂ ਮਾਨਤੀ। ਸੀਤਾ ਜੀ ਦੇ ਮਨ ਵਿਚ ਆਪਣੇ ਪਤੀ ਰਾਮ ਦੀ ਪ੍ਰੀਤੀ ਸੀ, ਹੱਡੀਆਂ ਸੁਕਾ ਲਈਆਂ, ਪਰ ਰਾਵਣ ਨੂੰ ਛੂਹਣਾ ਤਾਂ ਇਕ ਪਾਸੇ, ਦ੍ਰਿਸ਼ਟੀ ਉਠਾ ਕੇ ਨਹੀਂ ਤੱਕਿਆ। ਕੁੰਭਕਰਣ ਨੇ ਕਿਹਾ, ਪਤੀਬ੍ਰਤਾ ਇਸਤਰੀ ਦੇ ਪਤੀ ਨਾਲ ਸ੍ਵੈਯੰ ਭਗਵਾਨ ਵੀ ਯੁੱਧ ਕਰੇ, ਸ਼ਿਕਸ਼ਤ ਨਹੀਂ ਦੇ ਸਕਦੇ। ਆਪ ਮੇਰੀ ਬਾਤ ਮਾਨ ਕਰ ਸੀਤਾ ਨੂੰ ਮਾਤਾ ਜਾਣ ਕੇ ਖਿਮਾ ਮੰਗ ਕੇ ਵਾਪਸ ਦੇ ਦੇਣਾ ਕਰੋ, ਨਹੀਂ ਤਾਂ ਲੰਕਾ ਮਿੱਟੀ ਮੇਂ ਮਿਲ ਜਾਵੇਗੀ। ਰਾਵਣ ਨਹੀਂ ਮੰਨਿਆ, ਹੋਇਆ ਇਵੇਂ ਹੀ ਜਿਵੇਂ ਕੁੰਭਕਰਣ ਨੇ ਕਿਹਾ ਸੀ, ਕਿਉਂਕਿ :-

ਬਿਨਾਸ਼ ਕਾਲੇ ਬਿਪਰੀਤ ਬੁਧੇ

ਜੈਪੁਰ ਦੇ ਮਹਾਰਾਜਾ ਦੀਆਂ ਦੋ ਲੜਕੀਆਂ ਸਨ। ਦੁਰਗਾ ਕਾ ਵਿਆਹ ਬੂੰਦੀ ਕੇ ਰਾਜਾ ਸਾਥ ਹੋਇਆ ਸੀ। ਦੂਸਰੀ ਦੀ ਸ਼ਾਦੀ ਅਮਰ ਸਿੰਘ ਰਾਠੌਰ ਨਾਲ ਹੋਈ ਸੀ। ਅਮਰ ਸਿੰਘ ਆਪਣੀ ਸਾਲੀ ਪਰ ਮੋਹਿਤ ਹੋ ਗਿਆ ਔਰ ਉਸ ਦੀ ਕਲਾਈ ਪਕੜ ਲਈ। ਇਸ ਨੇ ਜ਼ੋਰ ਨਾਲ ਕਲਾਈ ਛੁਡਾ ਕਰ ਕਟਾਰ ਨਿਕਾਲ ਕਰ ਇਸ ਕੀ ਛਾਤੀ ਪਰ ਅਸਵਾਰ ਹੋ ਗਈ। ਫੇਰ ਠੁਕਰਾ ਕੇ ਛੱਡ ਦਿੱਤਾ ਕਿ ਕਾਇਰ ਨੂੰ ਕੀ ਮਾਰਨਾ ਹੈ ਅਤੇ ਜੋ ਕਲਾਈ ਪਰ ਪੁਰਸ਼ ਨਾਲ ਛੂਹ ਗਈ ਸੀ ਕੱਟ ਦਿੱਤਾ, ਪ੍ਰੰਤੂ ਅੱਜ ਕਲ੍ਹ ਨੌਜਵਾਨ ਲੜਕੀਆਂ ਆਪਣੀ ਕਲਾਈ ਚੂੜੀਗਰ ਦੇ ਹੱਥ ਦੇਕਰ ਕਹਿੰਦੀਆਂ ਹਨ; ਵੇ ਭਾਈ ! ਸਾਡੇ ਚੂੜੀਆਂ ਚੜ੍ਹਾ ਦੇ। ਪਤੀ ਦੇਵ ਜੋ ਚਾਂਦ

ਹੈ ਤਾ ਇਸਤਰੀ ਉਸ ਕੀ ਚਾਂਦਨੀ ਹੈ. ਵਹ ਸੂਰਜ ਹੈ ਤਾ ਇਸਤਰੀ ਉਨ ਕੀ ਸੁਨਹਿਰੀ ਕਿਰਨ ਹੈ। ਵਹ ਫੂਲ ਹੈ ਤਾ ਇਸਤਰੀ ਉਸ ਫੂਲ ਕੀ ਮਹਿਕ ਹੈ ਜਿਵੇਂ ਏਕ ਇਸਤਰੀ ਕਾ ਛੋਟੀ ਉਮਰ ਮੇਂ ਪਤੀ ਗੁਜ਼ਰ ਗਿਆ, ਇਸ ਪਤੀਬ੍ਰਤਾ ਨੇ ਸਾਦਾ ਲਿਬਾਸ ਭੂਮੀ ਆਸਣ ਕਰ ਲਿਆ। ਇਸ ਦੀ ਏਕ ਸੁਹੇਲੀ ਨੇ ਕਿਹਾ, ਹੇ ਭੈਣ! ਅਗਰ ਆਪ ਦੂਜੀ ਸ਼ਾਦੀ ਕਰ ਲਵੋ ਤਾਂ ਕੀ ਹਰਜ ਹੈ ? ਇਸ ਨੇ ਕੋਈ ਉੱਤਰ ਨਾ ਦਿੱਤਾ, ਸਗੋਂ ਰੋਣ ਲੱਗ ਪਈ। ਪੂਛਨੇ ਪਰ ਕਿਹਾ ਕਿ ਭਾਰਤੀ ਵਿਧਵਾ ਕੇ ਲੀਏ ਦੂਸਰੀ ਸ਼ਾਦੀ ਇਕ ਮਹਾਨ ਪਾਪ ਹੈ, ਇਸ ਤੋਂ ਵੱਧ ਕਰ ਹੋਰ ਕੋਈ ਪਾਪ ਨਹੀਂ। ਗੁਰਬਾਣੀ ਫੁਰਮਾਂਦੀ ਹੈ :-

*ਸੀਲ ਸੰਜਮਿ ਪ੍ਰਿਅ ਆਗਿਆ ਮਾਨੈ ॥*
*ਤਿਸੁ ਨਾਰੀ ਕਉ ਦੁਖੁ ਨ ਜਮਾਨੈ ॥*
*ਸਤੀਆ ਏਹਿ ਨ ਆਖੀਅਨਿ ਜੋ ਮੜਿਆਂ ਲਗਿ ਜਲੰਨਿ ॥*
*ਨਾਨਕ ਸਤੀਆ ਜਾਣੀਅਨਿ ਜਿ ਬਿਰਹੇ ਚੋਟ ਮਰੰਨਿ ॥*

੧. ਅੱਜ-ਕਲ੍ਹ ਪਤੀ ਦੇ ਜੀਊਂਦਿਆਂ ਹੀ ਪਰ-ਪੁਰਸ਼ਾਂ ਨਾਲ ਰਤ ਕਰਦੀਆਂ ਹਨ। ਜਿਵੇਂ ਪਸ਼ੂ ਦੀ ਆਪਣੀ ਖੁਰਲੀ ਵਿਚ ਪੱਠੇ ਹੁੰਦੇ ਹਨ, ਫੇਰ ਵੀ ਦੂਸਰਿਆਂ ਦੀਆਂ ਖੁਰਲੀਆਂ ਨੂੰ ਭੱਜਾ ਜਾਂਦਾ ਹੈ। ਇਹੋ ਹਾਲ ਬੰਦਿਆਂ ਦਾ ਹੈ, ਪਰ ਪਤੀਬ੍ਰਤਾ ਨੇਕ ਇਸਤਰੀਆਂ ਹੁੰਦਿਆਂ ਵੇਸਵਾ ਵਾੜੇ ਘੁੰਮਦੇ ਹਨ।

ਇਸ ਇਸਤਰੀ ਨੇ ਇਤਨੀ ਗੱਲ ਸੁਣਨ ਨਾਲ ਕਿ ਹੋਰ ਪੁਰਸ਼ ਨਾਲ ਸ਼ਾਦੀ, ਕਰ ਕਈ ਦਿਨ ਮੋਨ ਅਤੇ ਬ੍ਰਤ ਪ੍ਰਾਸਚਿਤ ਵਾਸਤੇ ਧਾਰਨ ਕੀਤਾ। ਪੁਰਾਣੇ ਜ਼ਮਾਨੇ ਵਿਚ ਵਿਧਵਾ ਸਤ ਸੰਤੋਖ ਵਿਚ ਰਹਿੰਦੀ ਸੀ। ਸਾਰਾ ਨਗਰ ਦੇਵੀ ਕਰਕੇ ਪੂਜਦਾ ਸੀ। ਅੱਜ ਤਾਂ ਹਵਾ ਹੀ ਹੋਰ ਚੱਲ ਚੁੱਕੀ, ਸਿਨੇਮੇ, ਰੇਡੀਓ, ਟੈਲੀਵੀਜ਼ਨਾਂ, ਗੰਦੇ ਨਾਵਲਾਂ, ਮੈਗਜ਼ੀਨਾਂ, ਕੋਐਜੂਕੇਸ਼ਨ ਨੇ ਭੱਠਾ ਹੀ ਬਿਠਾ ਦਿੱਤਾ ਹੈ। ਕਿਤੇ ਮਹਾਰਾਜ ਹੀ ਸੁਮੱਤ ਦੇਵੇ। ਸ਼ਰਮ ਕਰਮ ਧਰਮ ਤਾਂ ਛਿੱਕੇ ਹੀ ਟੰਗ ਦਿੱਤਾ ਹੈ। ਜ਼ਿਆਦਾ ਕੀ ਲਿਖਣਾ, ਆਪ ਸਭ ਕੁਝ ਅੱਖੀਂ ਵੇਖ ਹੀ ਰਹੇ ਹੋ।

*ਪੀਨਾ ਹੈ ਤੋ ਪਤੀ ਪ੍ਰੇਮ ਪੀਯੋ, ਕਿਆ ਹੈ ਗੰਗਾ ਜਲ ਪੀਨੇ ਮੇਂ ॥*
*ਪਤੀ ਕੋ ਛੋਡ ਕਰ ਸਤੀ ਜਿਯੇ, ਕਿਆ ਰਖਾ ਹੈ ਉਸ ਜੀਨੇ ਮੇਂ ॥*

੨. ਇਸਤਰੀਆਂ ਦਾ ਦੂਸਰਾ ਧਰਮ ਹੈ ਘਰ ਦੇ ਸਾਰੇ ਕੰਮ ਕਾਜ ਕਰਦੀਆਂ ਹੋਈਆਂ ਭਗਵਾਨ ਕੋ ਯਾਦ ਕਰਨਾ, ਨਿਸ਼ਕਾਮ ਭਾਵ ਪੈਦਾ ਕਰਨਾ ਅਤੇ ਪਰਿਵਾਰ ਦੀ ਪਾਲਣਾ ਕਰਨੀ ਅਤੇ ਬੱਚਿਆਂ ਨੂੰ ਕੁਸੰਗਤ ਤੋਂ ਬਚਾਣਾ ਅਤੇ ਨੇਕ ਸਿੱਖਿਆ ਦੇਕਰ ਧਾਰਮਿਕ, ਸਮਾਜਿਕ, ਦੇਸ਼ ਦੀ ਸੇਵਾ ਕਰਨ ਦੇ ਸੰਸਕਾਰ ਬੱਚੇ ਦੇ ਹਿਰਦੇ ਵਿਚ ਭਰ ਕੇ ਬਾਬਾ ਦੀਪ ਸਿੰਘ ਬਣਾ ਦੇਣਾ।

੩. ਇਸਤਰੀ ਦਾ ਤੀਸਰਾ ਧਰਮ ਹੈ ਲੋਕਾਂ ਦੇ ਦੁਆਰਾਂ ਤੇ ਅਵਾਰਾ ਨਾ ਘੁੰਮੇ।

ਕਈਆਂ ਨੂੰ ਆਦਤ ਹੁੰਦੀ ਹੈ ਬਿੱਲੀ ਵਾਂਗੂ ਜਦ ਤੀਕ ਪੰਜ ਸੱਤ ਘਰ ਵਿਚ ਘੁੰਮ ਕੇ ਇੱਧਰ ਉੱਧਰ ਦੀਆਂ ਨਾ ਕਰ ਲੈਣ ਰੋਟੀ ਹਜ਼ਮ ਨਹੀਂ ਹੁੰਦੀ, ਘਰ ਦਾ ਭਾਵੇਂ ਸਾਰਾ ਧੰਦਾ ਵਿਗੜ ਜਾਵੇ, ਘਰ ਲੁੱਟਿਆ ਜਾਵੇ ਔਰ ਪਤੀ ਨੂੰ ਵੇਲੇ ਸਿਰ ਭੋਜਨ ਪਾਣੀ ਵੀ ਨਾ ਛਕਾਇਆ ਜਾਵੇ, ਜਿਸ ਦਾ ਪਰਿਣਾਮ ਕਲੇਸ਼ ਲੜਾਈ ਹੈ, ਫਿਰ ਮਨੋ-ਮਈ ਫਰਕ ਵਧ ਜਾਂਦੇ ਹਨ। ਤਲਾਕ ਤੱਕ ਪਹੁੰਚ ਜਾਂਦੇ ਹਨ, ਪਰ-ਪੁਰਸ਼ ਦੀ ਸੇਜ 'ਤੇ ਪੈਰ ਨਾ ਧਰੇ, ਇਖਲਾਕ ਉੱਚਾ ਰੱਖੇ।

ਗੁਰਮਤ ਅਨੁਸਾਰ :- ਸੇਜੜੀਆ ਸੋਇੰਨ, ਹੀਰੇ ਲਾਲ ਜੜੰਦੀਆਂ ॥
ਸੁਭਰ ਕਪੜ ਭੋਗ ਨਾਨਕ ਪਿਰੀ ਵਿਹੂਣੀ ਤਤੀਆ ॥

ਪਤੀ ਨੂੰ ਵੱਸ ਕਰਨ ਦਾ ਮੰਤਰ :- ਗੁਰਬਾਣੀ ਕਥਨ ਕਰਦੀ ਹੈ :-

ਪ੍ਰਸ਼ਨ :- ਕਵਣੁ ਸੁ ਅਖਰੁ ਕਵਣੁ ਗੁਣ ਕਵਣੁ ਸੁ ਮਣੀਆ ਮੰਤੁ ॥
ਕਵਣੁ ਸੁ ਵੇਸੋ ਹਉ ਕਰੀ ਜਿਤ ਵਸਿ ਆਵੈ ਕੰਤੁ ॥

ਉੱਤਰ :- ਨਿਵਣੁ ਸੁ ਅਖਰੁ ਖਵਣੁ ਗੁਣੁ ਜਿਹਬਾ ਮਣੀਆ ਮੰਤੁ ॥
ਏ ਤ੍ਰੈ ਭੈਣੇ ਵੇਸ ਕਰਿ ਤਾਂ ਵਸਿ ਆਵੀ ਕੰਤੁ ॥

ਇਸਤਰੀ ਦਾ ਪਤੀ ਨਾਲ ਪ੍ਰੇਮ : ਭਾਈ ਗੁਰਦਾਸ ਜੀ ਦੱਸਦੇ ਹਨ :-

*ਜੋਈ ਪ੍ਰਿਅ ਭਾਵੈ ਤਾਹਿ ਦੇਖਿ ਔ ਦਿਖਾਵੈ ਆਪ,*
*ਦ੍ਰਿਸਟਿ ਦਰਸ ਮਿਲ ਸੋਭਾ ਦੈ ਸੁਹਾਵਈ ॥*
*ਜੋਈ ਪ੍ਰਿਅ ਭਾਵੈ ਮੁਖ ਬਚਨ ਸੁਨਾਵੈ ਤਾਹਿ,*
*ਸਬਦਿ ਸੁਰਤਿ ਗੁਰ ਗਿਆਨ ਉਪਜਾਵਈ ॥*
*ਜੋਈ ਪ੍ਰਿਅ ਭਾਵੈ ਦਹ ਦਿਸ ਪ੍ਰਗਟਾਵੈ ਤਾਹਿ,*
*ਸੋਈ ਬਹੁ ਨਾਇਕ ਕੀ ਨਾਇਕਾ ਕਹਾਵਈ ॥*
*ਜੋਈ ਪ੍ਰਿਅ ਭਾਵੈ ਸਿਹਜਾਸਨੁ ਮਿਲਾਵੈ ਤਾਹਿ ॥*
*ਪ੍ਰੇਮ ਰਸ ਬਸ ਕਰਿ ਅਪਿਓ ਪੀਆਵਈ ॥*

ਕਿਹੜੇ ਗੁਣਾਂ ਨਾਲ ਪਤੀ ਨੂੰ ਖੁਸ਼ ਕਰੇ—

*ਜਾਇ ਪੁਛਹੁ ਸੋਹਾਗਣੀ ਤੁਸੀ ਰਾਵਿਆ ਕਿਨੀ ਗੁਣੀ ॥*
*ਸਹਜਿ ਸੰਤੋਖਿ ਸ਼ੀਗਾਰੀਆ ਮਿਠਾ ਬੋਲਣੀ ॥*
*ਮਿਠਾ ਬੋਲਹਿ ਨਿਵਿ ਚਲਹਿ ਸੇਜੈ ਰਵੈ ਭਤਾਰੁ ॥*

ਟੁੱਟਾ ਮਨ ਨਹੀਂ ਜੁੜਦਾ :- *ਸਭ ਕਿਛੁ ਟੂਟੇ ਜੁੜਤ ਹੈ ਜਾਨ ਲੇਹ ਮਨ ਮਿਤ ॥*
*ਇਹ ਦੁਇ ਟੂਟੇ ਨਾ ਜੁੜੇ ਇਕ ਸੀਸ ਇਕ ਚਿਤ ॥*

ਇਥੇ ਦੋ ਸਾਖੀਆਂ ਚੇਤੇ ਰੱਖਣੀਆਂ ਜੋ ਸੂਰਜ ਪ੍ਰਕਾਸ਼ ਵਿਚ ਹਨ, ਇਕ ਮਰਦ ਦਾ ਮੂੰਹ ਨਾ ਫਿਟਕਾਰਨਾ, ਦੂਜੇ ਸ਼ੇਰ ਤੇ ਤ੍ਰਿਖਾਣ ਦੀ ਦੋਸਤੀ ਦੀ। ਕਿਉਂਕਿ ਬੋਲੀ, ਮਾਰਨੀ ਤਰਕ ਕਰਨੀ, ਕਾਂਜੀ ਦੀ ਛਿੱਟ ਜਿਵੇਂ ਦੁੱਧ ਵਿਚ ਪੈ ਜਾਵੇ, ਫਟਿਆ

ਦੁੱਧ ਫਿਰ ਪਹਿਲੇ ਰੂਪ ਵਿਚ ਨਹੀਂ ਆਉਂਦਾ, ਇਸ ਲਈ ਇਸਤਰੀ ਪੁਰਸ਼ ਨੂੰ ਕਿਸੇ ਦੂਸਰੇ ਨੂੰ ਐਸੀ ਗੱਲ ਨਹੀਂ ਕਰਨੀ ਚਾਹੀਦੀ ਜੋ ਪ੍ਰਸਪਰ ਪ੍ਰੇਮ ਵਿਚ ਤੇੜ ਪਾਵੇ, ਸਗੋਂ ਮੇਟਣ ਵਾਲੀ ਕਰੇ। ਜਿਵੇਂ ਇਸਤਰੀ ਦੇ ਪਤੀਬ੍ਰਤਾ ਰਹਿਣ ਦੇ ਫਰਜ਼ ਹਨ ਉਥੇ ਪੁਰਸ਼ਾਂ ਨੂੰ ਵੀ ਮਾਸ, ਸ਼ਰਾਬ, ਭੰਗਾਂ, ਡੋਡਿਆਂ, ਅਫੀਮਾਂ, ਤਮਾਕੂ, ਬੀੜਿਆਂ, ਜ਼ਰਦਿਆਂ, ਖੈਟੀਆਂ, ਜੂਇਆਂ, ਗੰਦੇ ਨਾਟਕ, ਚੇਟਕ, ਗੰਦੀਆਂ ਪਾਰਟੀਆਂ ਤੋਂ ਰਹਿਤ ਹੋਣਾ ਅਤੀ ਜ਼ਰੂਰੀ ਹੈ ਅਤੇ ਵੇਲੇ ਸਿਰ ਘਰ ਆਉਣਾ, ਧਰਮ ਦੀ ਕਿਰਤ ਕਰਨੀ, ਨਾਮ ਜਪਣਾ, ਵੰਡ ਛਕਣਾ, ਪਰ ਗੁਰੂ ਕੀ ਆਗਿਆ ਅਨੁਸਾਰ ਧਰਮ ਕਰਮ ਵਿਚ ਸਹੀ ਰਹਿਣਾ ਅਤੇ ਸਾਰੇ ਪਰਿਵਾਰ ਨੂੰ ਰੱਖਣਾ। ਪਤੀ ਬਾਦਸ਼ਾਹ ਦੀ ਨਿਆਈਂ, ਇਸਤਰੀ ਵਜ਼ੀਰ ਦੀ ਨਿਆਈਂ, ਪਰਿਵਾਰ ਪ੍ਰਜਾ ਦੀ ਨਿਆਈ ਹੁੰਦਾ ਹੈ। ਸਾਰਿਆਂ ਨੂੰ ਮਰਿਆਦਾ ਸਹਿਤ ਰਹਿਣਾ ਚਾਹੀਦਾ ਹੈ। ਇਹ ਨਾ ਹੋਵੇ ਕਿ ਪਤੀ ਆਪ ਟਿੰਡ ਲਾਹਣ ਦੀ ਪੀਤੀ ਫਿਰੇ, ਪਰਿਵਾਰ ਰੋਟੀ ਲਈ ਧੱਕੇ ਖਾਂਦਾ ਫਿਰੇ। ਜਿੱਥੇ ਇਸਤਰੀ ਨੂੰ ਸੀਤਾ ਬਣਾਉਣਾ ਹੈ, ਉਥੇ ਆਪ ਰਾਮ ਬਨਣਾ ਹੈ। ਇਸਤਰੀ ਫਰਜ਼ ਵੀ ਨਿਮਰਤਾ ਦਾ— ਇਹ ਨਾ ਹੋਵੇ ਪਾਣੀ ਮੰਗਿਆਂ ਪੱਥਰ ਮਾਰੇ, ਇਸਤਰੀ ਕਾਹਦੀ ਬਘਿਆੜੀ ਹੈ, ਪਾੜ ਕੇ ਖਾਣ ਪੈਂਦੀ ਹੈ। ਦੋਨੋਂ (ਇਸਤਰੀ ਪੁਰਸ਼) ਦੇ ਇਕੋ ਜਿਹੇ ਫਰਜ਼ ਹਨ, ਇਨ੍ਹਾਂ ਦੀ ਪੂਰਤੀ ਨਾਲ ਹੀ ਪਤੀਬ੍ਰਤਾ ਅਤੇ ਮਨੁੱਖ ਦੀ ਸਤੀਬਰਤ ਧਰਮ ਨਿਭ ਸਕਦਾ ਹੈ। ਇਕ ਦੂਜੇ ਤੋਂ ਚੋਰੀ ਨਾ ਕਰੇ, ਜਿਵੇਂ ਟਿੰਡ ਜੱਟ ਦੀ ਸਾਖੀ ਵਿਚਾਰ ਲੈਣੀ :-

**ਘਰ ਵਾਲੀ :-** ਇਹ ਚੋਹਲਾ ਚਰਖੇ ਚੱਕੀ ਦਾ। ਘਰ ਵਾਲੇ ਨੂੰ ਨਹੀਂ ਦੱਸੀਦਾ।

**ਘਰ ਵਾਲੇ ਦਾ ਅਖਾਣ :-** ਇਹ ਚੋਹਲਾ ਹਲ ਪੰਜਾਲੀ ਦਾ,<br>ਘਰ ਵਾਲੀ ਨੂੰ ਨਹੀਂ ਵਿਖਾਲੀ ਦਾ।<br>ਰਲ ਮਿਲ ਕੇ ਝੁੱਗਾ ਗਾਲੀਦਾ।

**ਪਤੀ ਨੂੰ ਕੌਣ ਪਰਵਾਨ ਹੈ :-** ਸਾਚੁ ਸੀਲ ਸਚੁ ਸੰਜਮੀ ਸਾ ਪੂਰੀ ਪਰਵਾਰਿ ॥<br>ਨਾਨਕ ਅਹਿਨਿਸਿ ਸਦਾ ਭਲੀ ਪਿਰ ਕੈ ਹੇਤਿ ਪਿਆਰਿ ॥

**ਝੂਠੀ ਇਸਤਰੀ ਪਤੀ ਨੂੰ ਨਹੀਂ ਭਾਉਂਦੀ :-**

ਪਿਰ ਘਰਿ ਸੋਹੈ ਨਾਰਿ ਜੇ ਪਿਰ ਭਾਵਏ ਜੀਉ ॥<br>ਝੂਠੇ ਵੈਣ ਚਵੇ ਕਾਮਿ ਨ ਆਵਏ ਜੀਉ ॥<br>ਝੂਠੁ ਅਲਾਵੈ ਕਾਮਿ ਨ ਆਵੈ ਨਾ ਪਿਰੁ ਦੇਖੈ ਨੈਣੀ ॥<br>ਅਵਗੁਣਿਆਰੀ ਕੰਤਿ ਵਿਸਾਰੀ ਛੂਟੀ ਵਿਧਣ ਰੈਣੀ ॥

**ਇਸਤਰੀ ਲਈ ਗਹਿਣਾ :-**

ਮਨੁ ਮੋਤੀ ਜੇ ਗਹਣਾ ਹੋਵੈ ਪਉਣੁ ਹੋਵੈ ਸੂਤ ਧਾਰੀ ॥

ਖਿਮਾ ਸੀਗਾਰੁ ਕਾਮਣਿ ਤਨਿ ਪਹਿਰੈ ਰਾਵੈ ਲਾਲ ਪਿਆਰੀ ॥੧॥

**ਪਤੀ ਘਰ ਕਿਹੜੀ ਬੀਬੀ ਸੋਭਾ ਪਾਉਂਦੀ ਹੈ :-**

ਧਣੀ ਵਿਹੂਣਾ ਪਾਟ ਪਟੰਬਰ ਭਾਹੀ ਸੇਤੀ ਜਾਲੇ ॥
ਧੂੜੀ ਵਿਚਿ ਲੁਡੰਦੜੀ ਸੋਹਾਂ ਨਾਨਕ ਤੈ ਸਹ ਨਾਲੇ ॥

**ਗੁਰਮਤਿ ਅਨੁਸਾਰ ਦਿੱਤੀ ਸਤਿਗੁਰੂ ਗੁਰੂ ਹਰਿਗੋਬਿੰਦ ਸਾਹਿਬ ਜੀ ਵਲੋਂ ਬੀਬੀ ਵੀਰੋ ਜੀ ਤਥਾ ਸਭ ਕੰਨਿਆ ਪ੍ਰਤੀ ਸਿਖਿਆ ॥**

*ਸੁਨ ਬੀਬੀ ! ਮੈ ਤੁਝਹਿ ਸੁਨਾਊਂ ॥ ਪਤਿ ਕੀ ਮਹਿਮਾ ਕਹਿ ਤਕ ਗਾਊਂ ॥*
*ਪਤੀ ਕੀ ਸੇਵਾ ਕਰਨੀ ਸਫਲੀ ॥ ਪਤਿ ਬਿਨ ਔਰ ਕਰੈ ਸਭ ਨਿਫਲੀ ॥*
*ਯਾਂਤੇ ਪਤਿ ਕੀ ਸੇਵ ਕਰੀਜੈ ॥ ਪਾਦ ਪਖਾਰ ਇਸ਼ਨਾਨ ਕਰੀਜੈ ॥*
*ਗੁਰ ਜਨ ਕੀ ਬਹੁ ਇਜ਼ਤ ਕਰਨੀ ॥ ਸਾਸ ਸੇਵ ਰਿਦ ਮਾਂਹਿ ਸੁ ਧਰਨੀ ॥*

**ਮਾਤਾ ਦਾਮੋਦਰੀ ਜੀ ਵਲੋਂ :-**

*ਸੁਨ ਪੁਤ੍ਰੀ ! ਪ੍ਰਾਨਨ ਤੇ ਪਯਾਰੀ ॥ ਜਿਸ ਤੇ ਬੈਸ ਬਿਤੈ ਸੁਖਕਾਰੀ ॥*
*ਕੁਲ ਕੀ ਬਾਤ ਚਿੱਤ ਮੇਂ ਧਰਨੀ ॥ ਖੋਟੀ ਸੰਗਤ ਨਹੀਂ ਸੁ ਕਰਨੀ ॥*
*ਪ੍ਰਾਤੇ ਉਠ ਕਰ ਮਜਨ ਕਰੀਯੋ । ਗੁਰਬਾਨੀ ਕੋ ਮੁਖ ਤੇ ਰਚੀਯੋ ॥*
*ਪੁਨਾ ਔਰ ਵਿਹਾਰ ਜੋ ਹੋਈ ॥ ਭਲੇ ਸੰਭਾਲਹੁ ਨੀਕੇ ਸੋਈ ॥*
*ਮੋ ਢਿਗ ਉਪਾਲੰਭ ਨਹੀਂ ਆਵੈ ॥ ਐਸੀ ਭਾਂਤਿ ਸਰਬ ਸੁਖ ਪਾਵੈ ॥*

ਇਹ ਉਪਦੇਸ਼ ਗੁਰ ਬਿਲਾਸ ਵਿਚੋਂ ਹਨ, ਘਰ ਦੀ ਪੂਰੀ ਸੰਭਾਲ ਕਰਨੀ, ਖਜ਼ਾਨਚੀ ਬਣ ਕੇ ਰਹਿਣਾ, ਲੋੜ ਥਾਂ ਖਰਚ ਕਰਨਾ, ਬਿਅਰਥ ਹਾਰਾਂ ਸ਼ਿੰਗਾਰਾਂ ਤੇ ਮਾਯਾ ਨਹੀਂ ਖਰਚਣੀ । ਸ਼ਰਮ, ਲੱਜਿਆ, ਨਿਮਰਤਾ ਦਾ ਪਰਦਾ ਕਰਨਾ, ਨਾਨਕਿਆਂ, ਦਾਦਕਿਆਂ, ਸਹੁਰਿਆਂ ਦੀ ਲਾਜ ਰੱਖਣੀ, ਸਹੁਰੇ ਘਰ ਸੇਵਾਦਾਰ ਬਣ ਕੇ ਸੱਚਾ ਮਾਣ ਪ੍ਰਾਪਤ ਕਰਨਾ, ਪਤੀ ਦੀ ਆਗਿਆ ਤੋਂ ਬਿਨਾਂ ਕਿਤੇ ਨਹੀਂ ਜਾਣਾ ਅਤੇ ਘਰ ਦਾ ਭੇਤ ਕਦੇ ਕਿਸੇ ਨੂੰ ਨਹੀਂ ਦੇਣਾ । ਗੁਣਗ੍ਰਾਹੀ ਬਣਨਾ, ਨਿੰਦਿਆ ਚੁਗਲੀ ਦੂਜੇ ਦੇ ਅਵਗੁਣੋਂ ਦੀ ਚਰਚਾ ਨਹੀਂ ਕਰਨੀ । ਟੂਣੇ ਟਾਮਣ, ਮਸਾਣੀ, ਭੈਰਉ, ਭੂਤ ਪ੍ਰੇਤਾਂ, ਦੇਵੀ ਦੇਵਤਿਆਂ ਦੇ ਵਹਿਮ ਵਿਚ ਨਹੀਂ ਫਸਣਾ । ਇਕ ਅਕਾਲ ਪੁਰਖ ਤੇ ਸ਼ਰਧਾ ਵਿਸ਼ਵਾਸ ਰੱਖਣਾ ਅਤੇ ਪਤੀ ਦੀ ਆਗਿਆ ਦਾ ਪਾਲਣ ਕਰਨਾ । ਪਤੀ ਦਾ ਵੀ ਫਰਜ਼ ਹੈ ਇਸਤਰੀ ਨੂੰ ਦਾਨ ਪੁੰਨ ਨੇਕ ਕਿਰਿਆ ਤੋਂ ਨਾ ਰੋਕੇ, ਆਪ ਵੀ ਸੁਮਾਰਗ ਦਾ ਪਾਂਧੀ ਬਣੇ, ਫਿਰ ਗ੍ਰਿਹਸਤੀ ਜੀਵਨ ਸਵਰਗ ਨਾਲੋਂ ਘੱਟ ਨਹੀਂ। ਕਈ ਵਾਰੀ ਦੇਖਿਆ ਗਿਆ ਹੈ ਪਤੀ ਯੋਗ ਹਨ ਤਾਂ ਇਸਤਰੀਆਂ ਵਿਚ ਬਦਚਲਨੀ ਖੋਟ ਹੁੰਦਾ ਹੈ । ਕਈ ਜਗ੍ਹਾ ਇਸਤਰੀਆਂ ਨਿਤਨੇਮੀ ਪ੍ਰੇਮੀ, ਈਸ਼ਵਰ ਭਗਤ, ਸਾਧੂ ਸੇਵੀ ਹਨ ਤਾਂ ਪਤੀ ਸ਼ਰਾਬੀ ਕਬਾਬੀ ਮਿਲ ਜਾਂਦੇ ਹਨ। ਫਿਰ ਜੀਵਨ ਸੂਲਾਂ ਦੀ ਸੇਜ 'ਤੇ ਗੁਜ਼ਰਦਾ ਹੈ। ਦੋਨੋਂ ਪੱਖ ਇਕਸਾਰ ਹੋਣੇ ਅਤੀ ਜ਼ਰੂਰੀ ਹਨ।

ਮਿਲਾਪ ਨਿਭਣ ਲਈ ਛੇ ਚੀਜ਼ਾਂ ਜ਼ਰੂਰੀ ਹਨ :-

*ਆਸਾ ਇਸ਼ਟ ਉਪਾਸ਼ਨਾ ਖਾਨਪਾਨ ਪਹਿਰਾਨ ॥*
*ਤੁਲਸੀ ਯਹ ਖਟ ਮਿਲੇ ਤਹਾ ਮਿਤ੍ਰਤਾ ਬਨੇ ਸੁਜਾਨ ॥*

ਸਿੱਖ ਸਿੱਖਣੀ ਦਾ ਫਰਜ਼ :-

*ਸਿੱਖ ਸਿੱਖਣੀ ਮਿਲ ਬਹਹਿੰ ਚਰਚਾ ਕਰਹਿੰ ਅਪਾਰ ॥*
*ਭਜਨ ਸਿਖਾਵਹਿੰ ਪੁਤਰ ਕਉ ਨਿਤ ਭਜ ਬਾਰੰਬਾਰ ॥*

ਐਸਾ ਪ੍ਰੇਮ ਦੁਖਦਾਈ ਹੈ :-

*ਇਸਤ੍ਰੀ ਪੁਰਖੈ ਅਤਿ ਨੇਹੁ ਬਹਿ ਮੰਦੁ ਪਕਾਇਆ*
*ਦਿਸਦਾ ਸਭੁ ਕਿਛੁ ਚਲਸੀ ਮੇਰੇ ਪ੍ਰਭ ਭਾਇਆ ॥*
*ਕਿਉ ਰਹੀਐ ਥਿਰੁ ਜਗਿ ਕੋ ਕਢਹੁ ਉਪਾਇਆ ॥*
*ਗੁਰ ਪੂਰੇ ਕੀ ਚਾਕਰੀ ਥਿਰੁ ਕੰਧੁ ਸਬਾਇਆ ॥*
*ਨਾਨਕ ਬਖਸਿ ਮਿਲਾਇਅਨੁ ਹਰਿ ਨਾਮਿ ਸਮਾਇਆ ॥*

ਦੋਹਾਂ ਨੂੰ ਇਕ ਦੂਜੇ ਦੀ ਸਲਾਹ ਨਾਲ ਘਰ ਦਾ ਵਿਹਾਰ ਚਲਾਉਣਾ ਚਾਹੀਦਾ ਹੈ :-

*ਸਭ ਕਾਮ ਕੇ ਆਦਿ ਵੀਚਾਰ ਭਲੋ ॥*
*ਤਥਾ ਬੰਧਨ ਸੌਦਾ ਅਣਵੀਚਾਰੀ ॥*

ਪ੍ਰੇਮ ਐਸਾ ਹੋਵੇ :-

*ਤੂ ਚਉ ਸਜਣ ਮੈਡਿਆ ਡੇਈ ਸਿਸੁ ਉਤਾਰਿ ॥*
*ਨੈਣ ਮਹਿੰਜੇ ਤਰਸਦੇ ਕਦਿ ਪਸੀ ਦੀਦਾਰੁ ॥੧॥*
*ਨੀਹੁ ਮਹਿੰਜਾ ਤਊ ਨਾਲਿ ਬਿਆ ਨੇਹੁ ਕੂੜਾਵੇ ਡੇਖੁ ॥*
*ਕਪੜ ਭੋਗ ਡਰਾਵਣੇ ਜਿਚਰੁ ਪਿਰੀ ਨ ਡੇਖੁ ॥੨॥*

ਆਪ ਸਭ ਇਸਤਰੀਆਂ ਪੁਰਸ਼ਾਂ ਪ੍ਰਤੀ ਗੁਰਬਾਣੀ ਅਤੇ ਇਤਿਹਾਸ ਸ਼ਾਸਤਰਾਂ ਦੇ ਵਿਚਾਰਾ ਰਾਹੀ ਪਤੀਬ੍ਰਤਾ ਅਤੇ ਸਤੀਬ੍ਰਤ ਧਰਮ ਤੋਂ ਜਾਣੂ ਕਰਵਾਇਆਂ ਗੱਲ ਅਮਲ ਤੇ ਖਤਮ ਹੋ ਜਾਂਦੀ ਹੈ । ਬਿਨਾਂ ਅਮਲ ਤੋਂ ਕਿਹਾ ਵੀ ਨਿਸਫਲ ਹੈ ।

ਦਿਲ ਸਾਹਿਬ ਕਾ ਦੇਸ਼ ਕੀ ਪੁਤਰੀਉਂ ਸੇ ਖਿਤਾਬ :-

ਰੰਗ ਹੈ ਜਿਨ ਮੇਂ, ਮਗਰ ਬੂਏ ਵਫ਼ਾ ਕੁਛ ਭੀ ਨਹੀਂ,
ਐਸੇ ਫੂਲੋਂ ਸੇ ਘਰ ਅਪਨਾ ਨਾ ਸਜਾਨਾ ਹਰਗਿਜ਼ ।
ਖੁਦਪ੍ਰਸਤੀ ਕੋ ਲਕਬ ਦੇਤੇ ਹੈਂ ਅਜ਼ਾਦੀ ਕਾ,
ਐਸੇ ਇਖਲਾਕ ਪੈ ਈਮਾਨ ਨਾ ਲਾਨਾ ਹਰਗਿਜ਼ ।
ਰੁਖ ਸੇ ਪਰਦੇ ਕੋ ਉਠਾਯਾ ਤੋ ਖੂਬ ਕਿਯਾ,
ਪਰਦੇ ਸ਼ਰਮ ਕੋ ਦਿਲ ਸੇ ਨ ਉਠਾਨਾ ਹਰਗਿਜ਼ ।

ਤੁਮ ਕੋ ਕੁਦਰਤ ਨੇ ਜੋ ਬਖਸ਼ਾ ਹੈ ਹਿਆ ਕਾ ਜ਼ੇਵਰ,
ਮੂਲ ਉਸਕਾ ਨਹੀਂ ਕਾਰੂੰ ਕਾ ਖਜ਼ਾਨਾ ਹਰਗਿਜ਼ ।
ਨਕਦ ਇਖ਼ਲਾਕ ਕੋ ਹਮ ਨਲ ਕੀ ਤਰਹ ਹਾਰ ਚੁਕੇ,
ਤੁਮ ਹੋ ਦਮਯੰਤੀ ਯਹ ਦੌਲਤ ਨ ਲੌਟਾਨਾ ਹਰਗਿਜ਼ ।
ਪਰਵਰਿਸ਼ ਕੌਮ ਕੀ ਦਾਮਨ ਮੇਂ ਤੁਮਹਾਰੀ ਹੋਗੀ,
ਯਾਦ ਇਸ ਫਰਜ਼ ਕੀ ਦਿਲ ਨ ਭੁਲਾਨਾ ਹਰਗਿਜ਼ ।
ਸ਼ੇਰ ਸੀਧਾ ਤੈਰਤਾ ਹੈ ਵਕਤਿ ਰਫਤਨ ਆਬ ਮੇਂ

**ਅਰਥ** :- ਦਰਿਆ ਪਾਰ ਕਰਨ ਲਈ ਸ਼ੇਰ ਪਾਣੀ ਦੀ ਧਾਰ ਚੀਰ ਕੇ ਸਿੱਧਾ ਤਰ ਕੇ ਬਾਹਰ ਨਿਕਲਦਾ ਹੈ ।

Habit is a good servant but a bad master (ਭਾਵ ਕਿ ਆਦਤ ਇਕ ਚੰਗਾ ਨੌਕਰ ਤੇ ਭੈੜਾ ਮਾਲਕ ਹੈ ।)

**ਚਮਕੌਰ ਵਿਚ ਗੁਰੂ ਜੀ ਸਾਹਿਬਜ਼ਾਦਿਆਂ ਨੂੰ ਕਹਿ ਰਹੇ ਹਨ :-**

*ਲਉ ਜਾਉ ਸਿਧਾਰੋ, ਤੁਮੇ ਕਰਤਾਰ ਕੋ ਸੌਂਪਾ ॥*
*ਮਰ ਜਾਉ ਜਾਂ ਮਾਰੋ, ਤੁਮੇ ਕਰਤਾਰ ਕੋ ਸੌਂਪਾ ॥*
*ਰੱਬ ਨਾ, ਕੋ ਬਿਸਾਰੋ, ਤੁਮੇ ਕਰਤਾਰ ਕੋ ਸੌਂਪਾ ॥*
*ਸਿੱਖੀ ਕੋ ਉਭਾਰੋ, ਤੁਮੇ ਕਰਤਾਰ ਕੋ ਸੌਂਪਾ ॥*
*ਵਾਹਿਗੁਰੂ ਅਬ ਜੰਗ ਕੀ ਹਿੰਮਤ ਤੁਮੇ ਬਖਸ਼ੇ*
*ਪਿਆਸੇ ਹੋ ਜਾਤ ਜਾਮਿ ਸ਼ਹਾਦਤ ਤੁਮੇ ਬਖਸ਼ੇ ॥*

(ਜੋਗੀ ਅੱਲਾ ਯਾਰ ਖਾਂ)

**ਔਰੰਗਜ਼ੇਬ ਦੀ ਪਾਲਿਸੀ**

ਕਿਛ ਲੋਭ ਦਿਖਾਏ ਜ਼ੁਲਮ ਸੰਗਾਏ, ਤੁਰਕ ਬਨਾਏ ਬਹੁ ਹਿੰਦੂ ॥
ਬਹੁ ਤਗ ਲਹਾਵਤਿ, ਤਿਲਕ ਚਟਾਵਤਿ, ਅਤਿ ਸੰਤਾਵਤ ਤੁਰਕਿੰਦੂ ॥

**ਔਰੰਗਜ਼ੇਬ ਦਾ ਕਿਰਦਾਰ :-** ਇਹ ਮੁਗਲ ਚੁਕੱਤਾ, ਅਤੀ ਕੁਪੱਤਾ, ਦਿੱਲੀ ਪੱਤਾ, ਮਦ ਮੱਤਾ, ਨਹਿ ਮਾਨਤ ਸੱਤਾ, ਪ੍ਰਭੁ ਅਲਵੱਤਾ, ਗਹੀ ਕੁਕੱਤਾ, ਇਨ ਅੱਤਾ ॥

**ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਰਮਦਾਸ ਸਾਧੂ ਨੂੰ ਉੱਤਰ :-**
ਬਾਤਨ ਫਕੀਰੀ ਜ਼ਾਹਿਰ ਅਮੀਰੀ ॥
ਸ਼ਸਤ੍ਰ ਗਰੀਬ ਕੀ ਰੱਖਿਆ, ਜਰਵਾਣੇ ਕੀ ਭੱਖਿਆ ॥

—An idle man's brain is devil's worship.
ਵਿਹਲੇ ਬੰਦੇ ਦਾ ਦਿਮਾਗ ਸ਼ੈਤਾਨ ਦਾ ਕਾਰਖਾਨਾ ਹੁੰਦਾ ਹੈ ।

**—ਨਿਰਮਲਿਆਂ ਦੀਆਂ ੩੩ ਸੰਪਰਦਾਵਾਂ ਦੇ ਨਾਮ :-** ੧. ਠਾਕੁਰਾਂ, ੨. ਨੌਰੰਗਾਬਾਦ, ੩. ਹੋਤੀ ਮਰਦਾਨ, ੪. ਦੁਭੇਰਨੀ, ੫. ਭਗੀਰਥੀ, ੬. ਗੰਧੀਆਂ, ੭. ਮਰੀਵਾਲ, ੮. ਪੰਡੋਰੀ ਨਿਝਰਾਂ, ੯. ਖਡੂਰੀਆਂ, ੧੦. ਕੁਬੇਰੀਆਂ, ੧੧. ਬਲੇਂਗੀ, ੧੨. ਠਾਕੁਰ ਬਹਾਲ ਸਿੰਘ, ੧੩. ਗੁਰੂ ਸਰੀਆਂ, ੧੪. ਗਿਰਵੜੀ, ੧੫. ਬਰਨਾਲਾ, ੧੬. ਡਰੋਲੀ, ੧੭. ਮੁਕਤਸਰੀਆਂ, ੧੮. ਮਹਿਮੇਸ਼ਾਹੀਆਂ, ੧੯. ਜਲਾਲ, ੨੦. ਸੇਖਵਾਂ ਦੋਦਾ, ੨੧. ਠੀਕਰੀ ਵਾਲਾ, ੨੨. ਦੋਧਰ, ੨੩. ਗੁਰੂ ਮਾਂਗਟ, ੨੪. ਨਗਾਲੀ ਸਾਹਿਬ, ੨੫. ਕਾਸ਼ੀ, ੨੬. ਰਾਮਤੀਰਥੀਆਂ, ੨੭. ਅੱਡਣਸ਼ਾਹੀ ਨਿਰਮਲੇ, ੨੮. ਬਾਬਾ ਗੁਰਮੁਖ ਸਿੰਘ, ੨੯. ਦਮਦਮੀਆਂ, ੩੦. ਬਾਬਾ ਕੁੰਮਾਂ ਸਿੰਘ ਸਤਲਾਨੀ ਸਾਹਿਬ, ੩੧. ਅਯੁਧਿਆ ਵਾਸੀ, ੩੨. ਬ੍ਰਿੰਦਾਬਨੀਏ, ੩੩. ਕਾਦੀਆਂ।

**ਨਯਾਯ ਮਾਰਤੰਡ ਦੀਆਂ ਜੁਗਤਾਂ**

੧. ਉਸ਼ਟ ਲਗੜ ਨਯਾਯ :- ਊਠ ਉੱਤੇ ਲੱਦੀਆਂ ਲੱਕੜਾਂ ਵਿਚੋਂ ਜਿਵੇਂ ਇਕ ਡੰਡਾ ਲੈ ਕੇ ਵਿਗੜੇ ਊਠ ਨੂੰ ਸਿੱਧ ਕਰ ਲਈਦਾ ਹੈ, ਤਿਵੇਂ ਕਿਸੇ ਦੀ ਗੱਲ ਨੂੰ ਆਪਣੇ ਪੱਖ ਦੀ ਪੁਸ਼ਟੀ ਲਈ ਵਰਤੀਦਾ ਹੈ ।

੨. ਊਪਰ ਵਰਖਾ ਨਯਾਯ :- ਜਿਵੇਂ ਕਲਰ ਵਿਚ ਮੀਂਹ ਕੁਝ ਫਲ ਨਹੀਂ ਦਿੰਦਾ, ਤਿਵੇਂ ਜਿਥੇ ਉਪਦੇਸ਼-ਸਿੱਖਿਆ ਆਦਿ ਦਾ ਕੁਝ ਵੀ ਅਸਰ ਨਾ ਹੋਵੇ ।

੩. ਅਗਨੀ ਧੂਮ ਨਯਾਯ :- ਧੂੰਆਂ ਕਾਰਜ ਵੇਖ ਕੇ ਜਿਵੇਂ ਕਾਰਣ ਰੂਪ ਅਗਨੀ ਦਾ ਗਿਆਨ ਹੁੰਦਾ ਹੈ, ਇਸੇ ਤਰ੍ਹਾਂ ਕਾਰਜ ਦੁਆਰਾ ਕਾਰਣ ਜਾਣ ਲਈਦਾ ਹੈ।

੪. ਅਰਣਯ ਰੋਦਨ ਨਯਾਯ :- ਜੰਗਲ ਵਿਚ ਰੋਣਾ, ਜਿਵੇਂ ਨਿਸਫਲ ਹੈ, ਉਸੇ ਤਰ੍ਹਾਂ ਜਿਸ ਥਾਂ ਕੋਈ ਗੱਲ ਸੁਣਨ ਵਾਲਾ ਨਾ ਹੋਵੇ ਅਤੇ ਭਾਸ਼ਨਕਾਰ ਬਿਰਥਾ

ਸਿਰ ਖਪਾਏ ।

੫. ਅੰਧ-ਰਾਜ ਨਯਾਯ :- ਕਈ ਅੰਨ੍ਹਿਆਂ ਨੇ ਹਾਥੀ ਟੋਹ ਕੇ ਵੇਖਿਆ, ਪੂਛ ਟਟੋਲਣ ਵਾਲੇ ਨੇ ਹਾਥੀ, ਰੱਸੇ ਜਿਹਾ, ਟੰਗ ਵਾਲੇ ਨੇ ਥੰਮਲੇ ਜਿਹਾ ਤੇ ਕੰਨ ਵਾਲੇ ਨੇ ਛੱਜ ਜਿਹਾ ਦੱਸਿਆ, ਇਸੇ ਤਰ੍ਹਾਂ ਜਿੱਥੇ ਬਿਨਾਂ ਅਸਲੀਅਤ ਜਾਣ ਕੇ ਲੋਕ ਆਪਣੀ ਅਟਕਲਬਾਜ਼ੀ ਨਾਲ ਗੱਲਾਂ ਕਰਨ ਉਥੇ ਇਹ ਕਹਾਵਤ ਵਰਤੀ ਜਾਂਦੀ ਹੈ ।

੬. ਅੰਧ ਪਰੰਪਰਾ ਨਯਾਯ :- ਬਿਨ ਸੋਚੇ, ਇਕ ਨੂੰ ਕੰਮ ਕਰਦੇ ਵੇਖ ਕੇ ਉਸੇ ਤਰ੍ਹਾਂ ਕੰਮ ਕਰਨ ਲੱਗਣਾ ਤੇ ਬਿਨਾਂ ਵਿਚਾਰ ਕੀਤੇ ਦੇ ਪੁਰਾਣੀ ਲੀਹ 'ਤੇ ਤੁਰੇ ਜਾਣਾ ।

੭. ਅੰਧ ਪੰਗੁ ਨਯਾਯ :-ਅੰਨ੍ਹਾ ਵੇਖ ਨਹੀਂ ਸਕਦਾ, ਪਿੰਗਲਾ ਚੱਲ ਨਹੀਂ ਸਕਦਾ ਪਰ ਜੇ ਅੰਨ੍ਹਾ ਪਿੰਗਲੇ ਨੂੰ ਚੁੱਕ ਲਵੇ, ਤਦ ਜਿੱਥੇ ਚਾਹੁਣ ਪੁੱਜ ਸਕਦੇ ਹਨ। ਇਸੇ ਤਰ੍ਹਾਂ ਜਿੱਥੇ ਇਕ ਇਕ ਕਾਰਜ ਨੂੰ ਕਰਨ ਵਾਲੇ ਜਿੱਥੇ ਪਰਸਪਰ ਸਹਾਈ ਹੋਣ ਉਥੇ ਇਹ ਨਯਾਯ ਵਰਤੀਦਾ ਹੈ। ਇਹ ਸਮੂਹਕ ਤੇ ਭਾਈਚਾਰਕ ਮਿਲਵਰਤਣ ਦੀ ਗੱਲ ਹੈ । ਛੋਟੇ ਉਦਯੋਗਾਂ ਵਾਲੇ ਵੱਖ-ਵੱਖ ਪੁਰਜ਼ੇ ਬਣਾ ਕੇ ਮਸ਼ੀਨ ਮੁਕੰਮਲ ਕਰਦੇ ਹਨ ।

੮. ਏਕਾਕੀ ਤ੍ਰਿਣ ਨਯਾਯ :- ਇਕ ਅੱਖੋਂ ਪਹਿਲਾਂ ਹੀ ਕਾਣਾ ਸੀ, ਦੂਜੀ ਅੱਖ ਵਿਚ ਤ੍ਰਿਣ ਪੈ ਗਿਆ। ਇਸੇ ਤਰ੍ਹਾਂ ਪਹਿਲਾਂ ਹੀ ਕਿਸੇ ਗੱਲ ਵਿਚ ਕਮਜ਼ੋਰੀ ਹੋਵੇ, ਉੱਤੋਂ ਹੋਰ ਵਿਘਨ ਆ ਪਵੇ, ਤਦ ਉਸ ਮੌਕੇ ਉੱਤੇ ਇਹ ਕਹਾਵਤ ਵਰਤੀਦੀ ਹੈ ।

੯. ਸ਼ਮਸ਼-ਕੰਟਕ ਨਯਾਯ :- ਜਿਹੜੇ ਦਾੜ੍ਹੀ, ਮੁੱਛਾਂ ਮੁਨਾਉਂਦੇ ਹਨ, ਉਨ੍ਹਾਂ ਦੇ ਰੋਮ ਕੰਢੇ ਜਿਹੇ ਤਿੱਖੇ ਉੱਗਦੇ ਹਨ। ਅਜਿਹੇ ਲੋਕ ਜਦੋਂ ਬੱਚਿਆਂ ਨੂੰ ਪਿਆਰ ਨਾਲ ਚੁੰਮਦੇ ਹਨ ਤਦ ਕੰਢਿਆਂ ਵਰਗੇ ਵਾਲਾਂ ਦੇ ਚੁੱਭਣ ਨਾਲ ਬੱਚੇ ਰੋ ਉੱਠਦੇ ਹਨ, ਜਿਹੜਾ ਪਿਆਰ ਦਿਖਾ ਕੇ ਦੁੱਖ ਦੇਵੇ ਉਸ ਲਈ ਇਹ ਕਹਾਵਤ ਵਰਤੀ ਜਾਂਦੀ ਹੈ ।

੧੦. ਸਮੁੰਦਰ ਵਰਖਾ ਨਯਾਯ :- ਜਿਵੇਂ ਸਮੁੰਦਰ ਵਿਚ ਵਰ੍ਹਦੇ ਮੀਂਹ ਦਾ ਕਿਸੇ ਨੂੰ ਕੋਈ ਲਾਭ ਨਹੀਂ ਹੁੰਦਾ, ਤਿਵੇਂ ਜਿਸ ਗੱਲ ਦੀ ਕਿਸੇ ਥਾਂ ਲੋੜ ਨਾ ਹੋਵੇ ਉਸ ਥਾਂ 'ਤੇ ਇਹ ਨਯਾਯ ਵਰਤੀਦਾ ਹੈ ।

੧੧. ਸਿੰਘਾਵਲੋਕਨ ਨਯਾਯ :- ਜਿਵੇਂ ਸ਼ੇਰ ਸ਼ਿਕਾਰ ਨੂੰ ਮਾਰ ਕੇ ਜਦ ਅੱਗੇ ਵਧਦਾ ਹੈ ਤਾਂ ਉਹ ਮੁੜ ਮੁੜ ਕੇ ਪਿੱਛੇ ਵੇਖਦਾ ਹੈ। ਇਵੇਂ ਹੀ ਕਿਸੇ ਗੱਲ ਉੱਤੇ ਬਾਰ-ਬਾਰ ਧਿਆਨ ਦੇਣ ਨੂੰ ਸਿੰਘਾਵਲੋਕਨ ਕਹਿੰਦੇ ਹਨ ।

੧੨. ਸੁੰਦਪਸੁੰਦ ਨਯਾਯ :- ਸੁੰਦ ਅਤੇ ਉਪਸੁੰਦ ਦੋ ਭਾਈ ਸਨ। ਦੋਨੋਂ

ਤਿਲੋਤਮਾ ਅਪੱਛਰਾਂ ਨਾਲ ਵਿਆਹ ਕਰਾਉਣਾ ਚਾਹੁੰਦੇ ਸਨ। ਤਿਲੋਤਮਾ ਨੇ ਕਿਹਾ ਕਿ ਉਨ੍ਹਾਂ ਵਿਚੋਂ ਜਿਹੜਾ ਬਲੀ ਸਾਬਤ ਹੋਵੇਗਾ, ਉਸ ਨੂੰ ਹੀ ਉਹ ਵਰੇਗੀ। ਦੋਵੇਂ ਭਰਾ ਲੜ ਕੇ ਕੱਟ ਮੋਏ। ਇਵੇਂ ਹੀ ਪਰਸਪਰ ਦੀ ਨੀਤੀ ਵਾਂਗੂੰ ਜਿੱਥੇ ਫੁੱਟ ਦੋਹਾਂ ਧਿਰਾਂ ਨੂੰ ਹਾਨੀ ਪਹੁੰਚਾਵੇ, ਉਸ ਥਾਂ ਇਹ ਕਹਾਵਤ ਵਰਤੀਦੀ ਹੈ।

੧੩. ਸੂਈ-ਕਟਾਹ ਨਯਾਯ :- ਲੁਹਾਰ ਨੂੰ ਇਕ ਜਣੇ ਨੇ ਕੜਾਹਾ ਤੇ ਦੂਜੇ ਨੇ ਸੂਈ ਬਣਾਉਣ ਲਈ ਕਿਹਾ। ਉਸ ਨੇ ਪਹਿਲੇ ਸੂਈ ਬਣਾਈ ਤੇ ਫੇਰ ਕੜਾਹਾ। ਇਸੇ ਤਰ੍ਹਾਂ ਪਹਿਲਾਂ ਸੌਖੇ ਕੰਮ ਨੂੰ ਕਰਕੇ ਫੇਰ ਵੱਡੇ ਕੰਮ ਨੂੰ ਹੱਥ ਪਾਉਣਾ ਠੀਕ ਹੁੰਦਾ ਹੈ।

੧੪. ਸਥਾਈ ਤੰਡੁਲ ਨਯਾਯ :- ਵਲਟੋਹੀ ਵਿਚੋਂ ਜਿਵੇਂ ਇਕ ਚੌਲ ਵੇਖ ਕੇ ਸਾਰੀ ਦੇਗ ਦੇ ਰਿਝ ਜਾਣ ਦਾ ਪਤਾ ਲੱਗ ਜਾਂਦਾ ਹੈ, ਤਿਵੇਂ ਕਿਸੇ ਇਕ ਗੱਲ ਦੇ ਗਿਆਨ ਤੋਂ ਸਾਰਾ ਹਾਲ ਜਾਣ ਲੈਣਾ।

੧੫. ਸਥੂਣਾ ਨਿਖਨਨ ਨਯਾਯ :- ਜਿਵੇਂ ਥੰਮ੍ਹੀ ਨੂੰ ਗੱਡਣ ਵੇਲੇ ਉਸ ਦੀ ਮਜ਼ਬੂਤੀ ਬਾਰ-ਬਾਰ ਹਿਲਾ ਕੇ ਪਰਖੀਦੀ ਹੈ, ਤਿਵੇਂ ਹੀ ਆਪਣੇ ਪੱਖ ਦੀ ਯੁਕਤੀ ਉਕਤੀ ਨਾਲ ਦ੍ਰਿੜ੍ਹਤਾ ਕਰਨੀ।

੧੬. ਕਦਲੀ ਫਲ ਨਯਾਯ :- ਕੇਲਾ ਕੱਟੇ ਤੋਂ ਹੀ ਵਧੇਰੇ ਫਲ ਦਿੰਦਾ ਹੈ, ਤਿਵੇਂ ਨੀਚ ਦੰਡ ਤੋਂ ਹੀ ਲਾਭ ਦਿੰਦਾ ਹੈ।

੧੭. ਕਰ ਕੰਕਨ ਨਯਾਯ :- ਕੰਕਨ (ਕੰਗਣ) ਕਹਿਣ ਤੋਂ ਹੀ ਕਰ (ਹੱਥ) ਦਾ ਗਹਿਣਾ ਹੋਣ ਦਾ ਪਤਾ ਲੱਗਦਾ ਹੈ, ਇਸ ਲਈ ਕਰ ਸ਼ਬਦ ਨਿਸਫਲ ਹੈ ਪਰ ਬੋਲਿਆ ਕਰ ਕੰਕਨ ਜਾਂਦਾ ਹੈ, ਇਸੇ ਤਰ੍ਹਾਂ ਜਿੱਥੇ ਗੱਲ ਨੂੰ ਸਪੱਸ਼ਟ ਕਰਨ ਲਈ ਕੁਝ ਵਾਧੂ ਸ਼ਬਦ ਕਹੀਏ, ਉਸ ਥਾਂ ਇਹ ਨਯਾਯ ਵਰਤੀਦਾ ਹੈ।

੧੮. ਕਾਕਤਾਲੀਆ ਨਯਾਯ :- ਤਾਲ ਦੇ ਰੁੱਖ 'ਤੇ ਕਾਂ ਬੈਠਾ ਸੀ। ਮਾਲੀ ਨੇ ਉਸ ਨੂੰ ਉਡਾਉਣ ਲਈ ਤਾੜੀ ਵਜਾਈ। ਇਸ ਨਾਲ ਕਾਂ ਉੱਡ ਗਿਆ, ਪਰ ਕਾਂ ਦੇ ਉੱਡਣ ਦੀ ਹਰਕਤ ਨਾਲ ਬਹੁਤ ਪੱਕਿਆ ਫਲ ਟਹਿਣੀ ਤੋਂ ਟੁੱਟ ਕੇ ਡਿੱਗ ਪਿਆ। ਇਵੇਂ ਹੀ ਭਾਵੇਂ ਦੋ ਗੱਲਾਂ ਦਾ ਸਿੱਧਾ ਪਰਸਪਰ ਸਬੰਧ ਨਾ ਵੀ ਹੋਵੇ, ਪਰ ਉਹ ਵਾਪਰ ਇਕੋ ਸਮੇਂ ਜਾਣ, ਤਦ ਇਹ ਕਹਾਵਤ ਵਰਤੀਦੀ ਹੈ।

੧੯. ਕੂਪ ਮੰਡੁਕ ਨਯਾਯ :- ਸਮੁੰਦਰ ਦਾ ਡੱਡੂ ਕਿਸੇ ਖੂਹ ਵਿਚ ਡਿੱਗ ਪਿਆ। ਖੂਹ ਦੇ ਡੱਡੂ ਨੇ ਪੁੱਛਿਆ; ਤੇਰਾ ਸਮੁੰਦਰ ਕਿੰਨਾ ਵੱਡਾ ਹੈ? ਉਸ ਨੇ ਆਖਿਆ ਬਹੁਤ ਵੱਡਾ ਹੈ। ਖੂਹ ਦੇ ਡੱਡੂ ਨੇ ਮੁੜ ਕਿਹਾ, ਕੀ ਇਸ ਖੂਹ ਜਿੰਨਾ ਹੈ? ਸਮੁੰਦਰ ਦੇ ਡੱਡੂ ਨੇ ਕਿਹਾ, ਕਿਥੇ ਇਹ ਤੁਛ ਖੂਹ ਕਿਥੇ ਉਹ ਵਿਸ਼ਾਲ ਸਮੁੰਦਰ। ਇਸ 'ਤੇ ਖੂਹ ਦੇ ਡੱਡੂ ਨੇ ਕਿਹਾ ਤੂੰ ਝੂਠਾ ਹੈਂ, ਸਮੁੰਦਰ ਇਸ ਖੂਹ ਤੋਂ ਵੱਡਾ ਕਿਵੇਂ ਹੋ ਸਕਦਾ ਹੈ? ਇਸ ਤਰ੍ਹਾਂ ਜਿੱਥੇ ਥੋੜ੍ਹੇ ਗਿਆਨ ਵਾਲਾ ਵੱਡੇ ਗਿਆਨੀ ਦੀ ਗੱਲ

ਨਹੀਂ ਮੰਨਦਾ ਅਤੇ ਤਰਕ ਕਰਦਾ ਹੈ, ਉਸ ਥਾਂ ਇਹ ਦਲੀਲ ਵਰਤੀ ਜਾਂਦੀ ਹੈ।

੨੦. ਕੈਮੁਤਿਕ ਨਯਾਯ :- ਜਿਸ ਨੇ ਵੱਡਾ ਕੰਮ ਕਰ ਲਿਆ ਹੋਵੇ, ਉਸ ਨੂੰ ਛੋਟਾ ਕੰਮ ਕਰਨ ਵਿਚ ਕੀ ਕਠਿਨਾਈ ਹੋ ਸਕਦੀ ਹੈ ?

੨੧. ਕੰਠ ਚਾਮੀਕਰ ਨਯਾਯ :- ਕਿਸੇ ਦੇ ਗਲ ਵਿਚ ਗਹਿਣਾ ਹੋਵੇ, ਪਰ ਉਸ ਨੂੰ ਭਰਮ ਹੋ ਜਾਵੇ, ਇਉਂ ਵਸਤੂ ਕੋਲ ਹੋਣ ਦੇ ਬਾਵਜੂਦ ਅਗਿਆਨ ਅਥਵਾ ਭੁਲੇਖੇ ਕਾਰਨ ਗੁਆਚੀ ਸਮਝੀ ਜਾਵੇ, ਉਸ ਥਾਂ ਇਹ ਨਯਾਯ ਆਖਿਆ ਜਾਂਦਾ ਹੈ ।

੨੨. ਗਡੁੱਰਿ ਪ੍ਰਵਾਹ ਨਯਾਯ :- ਇਸ ਨੂੰ ਅਸੀਂ ਭੇਡ-ਚਾਲ ਕਹਿੰਦੇ ਹਾਂ। ਵੇਖਾ-ਵੇਖੀ ਬਿਨਾਂ ਸੋਚੇ ਵਿਚਾਰੇ ਕਿਸੇ ਦੀ ਪੈਰਵੀ ਕਰਨੀ । ਜਿਵੇਂ ਇਕ ਭੇਡ ਪਿੱਛੇ ਸਾਰੀਆਂ ਲੱਗ ਤੁਰਦੀਆਂ ਹਨ, ਭਾਵੇਂ ਖੂਹ ਵਿਚ ਹੀ ਡਿੱਗੀ ਜਾਣ ।

੨੩. ਗੁੜ ਔਖਧ ਨਯਾਯ :- ਜਿਵੇਂ ਕੌੜੀ ਦੁਆਈ ਬੱਚੇ ਨੂੰ ਗੁੜ ਦਾ ਲਾਲਚ ਦੇ ਕੇ ਪਿਲਾਈ ਜਾਂਦੀ ਹੈ, ਉਸੇ ਤਰ੍ਹਾਂ ਕਿਸੇ ਨੂੰ ਕਿਸੇ ਕੰਮ ਲਈ ਪ੍ਰੇਰ ਕੇ ਤਿਆਰ ਕਰਨਾ ।

੨੪. ਘੱਟ ਦੀਪ ਨਯਾਯ :- ਘੜੇ ਦਾ ਦੀਵਾ ਘੜੇ ਦੇ ਅੰਦਰ ਹੀ ਰੌਸ਼ਨੀ ਕਰਦਾ ਹੈ, ਤਿਵੇਂ ਹੀ ਜੋ ਆਪਣਾ ਹੀ ਭਲਾ ਚਾਹੁੰਦਾ ਹੈ, ਦੂਜੇ ਨੂੰ ਗਿਆਨ ਜਾਂ ਵਿਦਿਆ ਆਦਿਕ ਰਾਹੀਂ ਲਾਭ ਨਹੀਂ ਪਹੁੰਚਾਉਂਦਾ, ਉਸ ਲਈ ਇਹ ਨਯਾਯ ਵਰਤਿਆ ਜਾਂਦਾ ਹੈ ।

੨੫. ਘੁਣ ਅੱਖਰ ਨਯਾਯ :- ਜਿਵੇਂ ਲੱਕੜ ਦਾ ਕੀੜਾ, ਘੁਣ, ਲੱਕੜ ਨੂੰ ਖਾਂਦਾ ਤਾਂ ਉਸ ਤੋਂ ਕਦੇ ਕਦੇ ਅਚਾਨਕ ਅੱਖਰਾਂ ਦੀ ਸ਼ਕਲ ਬਣ ਜਾਂਦੀ ਹੈ, ਤਿਵੇਂ ਹੀ ਜੇ ਕੋਈ ਕੰਮ ਬਿਨਾਂ ਧਿਆਨ ਦਿੱਤਿਆਂ ਸੁਤੇਸਿਧ ਹੀ ਹੋ ਜਾਵੇ ਉਥੇ ਇਹ ਦ੍ਰਿਸ਼ਟਾਂਤ ਵਰਤੀਦਾ ਹੈ ।

੨੬. ਜਲ ਤਰੰਗ ਨਯਾਯ :- ਤਰੰਗ ਵੱਖਰਾ ਨਾ ਹੋਣ ਉੱਤੇ ਵੀ ਪਾਣੀ ਤੋਂ ਭਿੰਨ ਨਹੀਂ ਹੁੰਦੀ, ਇਉਂ ਹੀ ਅਭੇਦਤਾ ਜਾਂ ਸਮਾਨਤਾ ਪ੍ਰਗਟ ਕਰਨ ਲਈ ਇਹ ਨਯਾਯ ਵਰਤੀਦਾ ਹੈ ।

੨੭. ਜਲ-ਤੂੰਬੀ ਨਯਾਯ :- ਕਿਸੇ ਨੇ ਤੂੰਬੀ ਪਾਣੀ ਵਿਚ ਲੁਕੋਈ, ਉਹ ਝੱਟ ਹੀ ਪਾਣੀ ਉੱਪਰ ਆ ਗਈ । ਇਸੇ ਤਰ੍ਹਾਂ ਜੋ ਗੱਲ ਲੁਕ ਨਹੀਂ ਸਕਦੀ ਉਸ ਦੇ ਲੁਕੋਣ ਦਾ ਯਤਨ ਕਰਨਾ ਬੇਅਰਥ ਹੁੰਦਾ ਹੈ ।

੨੮. ਤਿਲ-ਤੰਡਣ ਨਯਾਯ :- ਤਿਲ ਅਤੇ ਚਾਵਲ ਰਲਾ ਮਿਲਾ ਕੇ ਰੱਖਣ ਉੱਤੇ ਵੀ ਵੱਖਰੇ-ਵੱਖਰੇ ਦਿਸਦੇ ਹਨ । ਇਸੇ ਤਰ੍ਹਾਂ ਅਣਮੇਲ ਪਦਾਰਥ ਇਕਮਿਕ ਨਹੀਂ ਹੋ ਸਕਦੇ ।

੨੯. ਦੇਹਲੀ ਦੀਪਕ ਨਯਾਯ :- ਦਰਵਾਜ਼ੇ ਦੀ ਦੇਹਲੀ ਉੱਪਰ ਰੱਖਿਆ ਦੀਵਾ

ਅੰਦਰ ਅਤੇ ਬਾਹਰ ਰੌਸ਼ਨੀ ਕਰਦਾ ਹੈ, ਇਸੇ ਨਾਲ ਜਦੋਂ ਇਕ ਗੱਲ ਦੋ ਗੁਣਾਂ ਨੂੰ ਪ੍ਰਗਟ ਕਰੇ ਜਾਂ ਇਕ ਸ਼ਬਦ ਦੋਹੀਂ ਪਾਸੀਂ ਅਰਥ ਦੇਵੇ, ਤਦ ਇਹ ਨਯਾਯ ਬੋਲੀਦਾ ਹੈ।

੩੦. ਦੰਡ-ਚੱਕਰ ਨਯਾਯ :- ਜਿਵੇਂ ਘੜਾ ਬਣਾਉਣ ਲਈ ਚੱਕ ਅਤੇ ਡੰਡਾ ਆਦਿਕ ਕਈ ਸਮਾਨ ਸਹਾਇਕ ਹੁੰਦੇ ਹਨ, ਉਵੇਂ ਜਦੋਂ ਕੋਈ ਗੱਲ ਅਨੇਕਾਂ ਕਾਰਨਾਂ ਤੋਂ ਸਿੱਧ ਹੁੰਦੀ ਹੋਵੇ ਤਾਂ ਉੱਥੇ ਇਹ ਮਿਸਾਲ ਆਉਂਦੀ ਹੈ।

੩੧. ਪਿਸ਼ਟ-ਪੇਸ਼ਣ ਨਯਾਯ :- ਜਿਵੇਂ ਪੀਠੇ ਨੂੰ ਪੀਸਣਾ ਫਜ਼ੂਲ ਹੁੰਦਾ ਹੈ, ਤਿਵੇਂ ਕੀਤੇ ਹੋਏ ਕੰਮ ਨੂੰ ਮੁੜ ਮੁੜ ਕਰਨਾ ਨਿਸਫਲ ਹੁੰਦਾ ਹੈ। ਕਿਸੇ ਗੱਲ ਨੂੰ ਮੁੜ ਮੁੜ ਦੁਹਰਾਉਣਾ ਲਾਭਦਾਇਕ ਨਹੀਂ।

੩੨. ਮੰਡੂਕ-ਤੋਲਣ ਨਯਾਯ :- ਕੋਈ ਬਾਣੀਆਂ ਡੱਡੂ ਨੂੰ ਸਮਾਨ ਵਾਲੇ ਪੱਲੜੇ ਵਿਚ ਰੱਖ ਕੇ ਵਸਤਾਂ ਤੋਲਦਾ ਸੀ, ਤਾਂ ਜੋ ਗਾਹਕ ਨੂੰ ਵਸਤੂ ਘੱਟ ਦਿੱਤੀ ਜਾਵੇ। ਡੱਡੂ ਟੱਪ ਕੇ ਬਾਹਰ ਚਲਾ ਗਿਆ, ਜਿਸ ਤੋਂ ਵਸਤੂ ਦਾ ਵਜ਼ਨ ਘੱਟ ਗਿਆ। ਇਸੇ ਤਰ੍ਹਾਂ ਧੋਖੇ ਨਾਲ ਕੀਤੀ ਗੱਲ ਪ੍ਰਗਟ ਹੋ ਜਾਂਦੀ ਹੈ, ਇਸ ਦੀ ਇਕ ਹੋਰ ਵਿਆਖਿਆ ਵੀ ਹੈ : ਜਿਵੇਂ ਡੱਡੂ ਨਹੀਂ ਤੋਲੇ ਜਾ ਸਕਦੇ, ਕਿਉਂਕਿ ਉਹ ਨਿਚੱਲੇ ਨਹੀਂ ਬੈਠ ਸਕਦੇ, ਇਕ ਨੂੰ ਪੱਲੜੇ ਵਿਚ ਬਿਠਾਓ, ਚਾਰ ਟੱਪ ਕੇ ਬਾਹਰ ਹੋ ਜਾਂਦੇ ਹਨ, ਇਸ ਤਰ੍ਹਾਂ ਆਪ-ਹੁਦਰੀ ਮੂਰਖ ਮੰਡਲੀ ਤੋਂ ਕੋਈ ਕੰਮ ਨੇਪਰੇ ਨਹੀਂ ਚੜ੍ਹ ਸਕਦਾ।

੩੩. ਮ੍ਰਿਗ-ਕਸਤੂਰੀ ਨਯਾਯ :- ਕਸਤੂਰੀ ਮ੍ਰਿਗ ਦੀ ਨਾਭੀ ਵਿਚ ਹੁੰਦੀ ਹੈ, ਪਰ ਉਹ ਇਸ ਖੁਸ਼ਬੋਈ ਨੂੰ ਜੰਗਲ ਵਿਚ ਨੱਸਦਾ ਭੱਜਦਾ ਲੱਭਦਾ ਹੈ। ਇਸੇ ਤਰ੍ਹਾਂ ਆਪਣੇ ਕੋਲ ਹੁੰਦੇ ਆਨੰਦ ਨੂੰ ਹੋਰ ਥਾਂ ਤੋਂ ਮੰਨਣਾ ਹੈ।

੩੪. ਰੱਜੂ-ਸਰਪ ਨਯਾਯ :- ਤਦ ਤੀਕ ਯਥਾਰਥ ਗਿਆਨ ਨਹੀਂ ਹੁੰਦਾ। ਮਨੁੱਖ ਸੱਪ ਤੋਂ ਡਰਿਆ ਰੱਸੀ ਨੂੰ ਹੀ ਸੱਪ ਸਮਝਦਾ ਹੈ। ਇਸੇ ਤਰ੍ਹਾਂ ਬ੍ਰਹਮ ਗਿਆਨ ਬਿਨਾਂ ਇਸ ਦ੍ਰਿਸ਼ਟਵਾਨ ਜੱਗ ਨੂੰ ਹੀ ਸੱਤ ਸਮਝਦਾ ਹੈ। ਕਿਸੇ ਵਸਤੂ ਦੀ ਅਸਲੀਅਤ ਸਮਝੇ ਬਿਨਾਂ ਭਰਮ ਦੂਰ ਨਹੀਂ ਹੁੰਦਾ।

੩੫. ਲੋਹ ਚਮਕ ਨਯਾਯ :- ਲੋਹਾ ਜੜ੍ਹ ਹੋਣ 'ਤੇ ਵੀ ਚੁੰਬਕ ਦੇ ਖਿੱਚਣ ਉੱਤੇ ਉਸ ਦੇ ਨਾਲ ਆ ਲਗਦਾ ਹੈ, ਉਸੇ ਤਰ੍ਹਾਂ ਕਿਰਿਆ-ਰਹਿਤ ਪੁਰਸ਼ ਪ੍ਰਕਿਰਤੀ ਦੇ ਸੰਜੋਗ ਕਰਕੇ ਚੇਸ਼ਟਾ ਕਰਦਾ ਹੈ, ਇਹ ਨਯਾਯ ਸਾਖ ਵਾਲੇ ਵਰਤਦੇ ਹਨ।

੩੬. ਵਾਰਧਿ ਟਿੱਬ ਨਯਾਯ :- ਕਹਾਵਤ ਹੈ ਕਿ ਸਮੁੰਦਰ ਨੇ ਇਕ ਵਾਰ ਟਟੀਹਰੀ ਦੇ ਆਂਡੇ ਡੋਬ ਲਏ। ਟਟੀਹਰੀ ਨੇ ਸਾਰੇ ਪੰਛੀਆਂ ਨੂੰ ਇਕੱਠਾ ਕਰਕੇ ਖੰਭਾਂ ਨਾਲ ਝੱਲ ਮਾਰ ਕੇ ਸਮੁੰਦਰ ਨੂੰ ਸੁਕਾਉਣ ਦਾ ਯਤਨ ਕੀਤਾ, ਅਖੀਰ ਨੂੰ ਗਰੜ ਦੀ ਸਹਾਇਤਾ ਨਾਲ ਸਮੁੰਦਰ ਨੂੰ ਸ਼ਰਮਿੰਦਾ ਕਰਕੇ ਉਸ ਤੋਂ ਆਂਡੇ ਵਾਪਸ

